# ਵਿਸ਼ਾ ਸੂਚੀ

ਅਕੀਦਾ ਏ ਸਲਫ਼ ਵ ਅਸਹਾਬੁਲ ਹਦੀਸ ........................................ 7

ਅਧਿਆਇ: 1 ........................................ 7

ਰਿਸਾਲਾ ਲਿਖਣ ਦਾ ਕਾਰਨ ........................................ 7

ਅਧਿਆਇ: 2 ........................................ 10

ਅੱਲ੍ਹਾ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਵਿੱਚ ਅਸਹਾਬੁਲ ਹਦੀਸ ਦਾ ਅਕੀਦਾ ........................................ 10

ਅਧਿਆਇ: 3 ........................................ 18

ਸਲਫ਼ ਏ ਸਾਲਿਹੀਨ ਅਤੇ ਅਸਹਾਬੁਲ ਹਦੀਸ ਦਾ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਬਾਰੇ ਅਕੀਦਾ ........................................ 18

ਅਧਿਆਇ: 4 ........................................ 20

ਕੁਰਆਨ ਅੱਲ੍ਹਾ ਤਾਅਲਾ ਦਾ ਕਲਾਮ ਹੈ ਅਤੇ ਮਖਲੂਕ ਨਹੀਂ ਹੈ ........................................ 20

ਅਧਿਆਇ: 5 ........................................ 28

ਅੱਲ੍ਹਾ ਤਾਆਲਾ ਦਾ ਆਸਮਾਨਾਂ ਤੋਂ ਉੱਪਰ ਆਪਣੇ ਅਰਸ਼ 'ਤੇ ਮੁਸਤਵੀ ਹੋਣ ਦਾ ਬਿਆਨ ........................................ 28

ਅਧਿਆਇ: 6 ........................................ 43

ਅੱਲ੍ਹਾ ਤਾਅਲਾ ਦੀ ਸਿਫ਼ਾਤ ਨੁਜ਼ੂਲ ਅਤੇ ਆਉਣਾ (ਬਿਲਾ ਕੈਫ਼ੀਅਤ ਬਿਆਨ) ........................................ 43

ਕਿਆਮਤ ਵਾਲੇ ਦਿਨ ਅੱਲ੍ਹਾ ਸੁਬਹਾਨਾ ਵ ਤਾਅਲਾ ਦਾ ਦੀਦਾਰ, ਅਤੇ ਉਸਦੀਆਂ ਸਿਫ਼ਾਤ ਦੇ ਬਾਰੇ ਹਦੀਸਾਂ ਵਿੱਚ ਸਲਫ਼ ਦਾ ਰਵੱਈਆ ........................................ 64

ਅਧਿਆਇ: 7 ........................................................................................75

ਮੌਤ ਤੋਂ ਬਾਅਦ ਫੈਸਲੇ ਦੇ ਦਿਨ ਜੀ ਉੱਠਣ ਅਤੇ ਉਸ ਦਿਨ ਲੋਕਾਂ ਦੇ ਗਾਲਾਤ ਵਿੱਚ ਇਮਾਨ ........................................................................................75

ਸਫ਼ਆਤ ਉੱਪਰ ਇਮਾਨ ........................................................................................76

ਹੌਜ ਏ ਕੌਸਰ ਉੱਤੇ ਇਮਾਨ ਅਤੇ ਫੈਸਲੇ ਦੇ ਦਿਨ ਦੇ ਮਾਮਲੇ ......................80

ਅਧਿਆਇ: 8 ........................................................................................82

ਮੋਮਿਨ ਕਿਆਮਤ ਦੇ ਦਿਨ ਅੱਲ੍ਹਾ ਸੁਬਹਾਨਾ ਵ ਤਾਅਲਾ ਦਾ ਦੀਦਾਰ ਕਰਨਗੇ 82

ਅਧਿਆਇ: 9 ........................................................................................86

ਜੰਨਤ ਅਤੇ ਜਹੰਨਮ, ਇਹਨਾਂ ਦੇ ਮੱਖਲੂਕ ਹੋਣ, ਅਤੇ ਇਹ ਕਦੇ ਵੀ ਫਨਾ ਨਾ ਹੋਣਗੀਆਂ, ਬਾਰੇ ਇਮਾਨ ........................................................................................86

ਅਧਿਆਇ: 10 ........................................................................................87

ਇਮਾਨ ਕੌਲ ਅਤੇ ਅਮਲ ਦਾ ਨਾਮ ਹੈ, ਇਮਾਨ ਦਾ ਉਤਰਾਅ-ਚੜ੍ਹਾਅ ........87

ਅਧਿਆਇ: 11 ........................................................................................93

ਕਬੀਰਾ ਗੁਨਾਹ (ਵੱਡੇ ਪਾਪ) ਕਰਨ ਵਾਲੇ ਮੁਸਲਮਾਨ ਕਾਫਿਰ ਨਹੀਂ ਹਨ ......93

ਅਧਿਆਇ: 12 ........................................................................................96

ਜਾਣ ਬੁੱਝ ਕੇ ਨਮਾਜ਼ ਛੱਡਣ ਵਾਲੇ ਦਾ ਹੁਕਮ ........................................96

ਅਧਿਆਇ: 13 ........................................................................................98

ਇਨਸਾਨ ਦੇ ਅਫਆਲ ਦੇ ਮੱਖਲੂਕ ਹੋਣ ਦਾ ਅਕੀਦਾ ..............................98

ਹਿਦਾਇਤ ਅੱਲ੍ਹਾ ਤਾਅਲਾ ਦੀ ਤਰਫ ਤੋਂ ਹੈ ..........................................98

ਅਧਿਆਇ: 14 ........................................................................................ 104

ਚੰਗੀ ਅਤੇ ਬੁਰੀ ਕਦਰ (ਕਿਸਮਤ) ........................................... 104
ਅਧਿਆਇ: 15 ........................................................................ 109
ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਮਸ਼ੀਅਤ (ਇਰਾਦਾ, ਇੱਛਾ) .............. 109
ਕਿਸੇ ਇਨਸਾਨ ਦੇ ਜ਼ਿੰਦਗੀ ਦੇ ਆਖਰੀ ਅਮਲਾਂ ਦੀ ਮਹੱਤਤਾ .............. 112
ਅਧਿਆਇ: 16 ........................................................................ 113
ਮੋਮਿਨ ਜੰਨਤ ਵਿੱਚ ........................................................ 113
ਕਾਫਿਰ ਜਹੰਨਮ ਵਿੱਚ ...................................................... 113
ਅਧਿਆਇ: 17 ........................................................................ 114
ਅੱਸ਼ਰਾ ਮੁਬੱਸ਼ਰਾ (10 ਜੰਨਤੀ) ............................................. 114
ਅਧਿਆਇ: 18 ........................................................................ 117
ਸਭ ਤੋਂ ਅਫ਼ਜ਼ਲ ਸਹਾਬਾ ਅਤੇ ਉਨ੍ਹਾਂ ਦੀ ਖਿਲਾਫ਼ਤ, ਸਹੀ ਸੇਧ ਵਾਲੇ ਹਿਦਾਇਤ ਯਾਫ਼ਤਾ ਖਲੀਫਾ ......................................................... 117
ਅਧਿਆਇ: 19 ........................................................................ 124
ਮੁਸਲਿਮ ਹੁਕਮਰਾਨਾਂ (ਸ਼ਾਸਕਾਂ) ਦੇ ਅਧਿਕਾਰ ................................ 124
ਅਧਿਆਇ: 20 ........................................................................ 125
ਮੁਸ਼ਾਜਰਾਤ ਏ ਸਹਾਬਾ (ਜੋ ਸਹਾਬਾ ਵਿਚਕਾਰ ਵਾਪਰਿਆ) .................. 125
ਅਧਿਆਇ: 21 ........................................................................ 126
ਜੰਨਤ ਵਿੱਚ ਪ੍ਰਵੇਸ਼ ਸਿਰਫ਼ ਅੱਲ੍ਹਾ ਤਾਅਲਾ ਦੇ ਫ਼ਜ਼ਲ ਅਤੇ ਰਹਿਮਤ ਨਾਲ ਹੀ ਹੈ ........................................................................ 126
ਅਧਿਆਇ: 22 ........................................................................ 129

ਉਮਰਾਂ ਨਿਰਧਾਰਤ ਹਨ ........................................................ 129

ਅਧਿਆਇ: 23 ........................................................ 131

ਲੋਕਾਂ ਨੂੰ ਪਰਖਣ ਲਈ ਸ਼ੈਤਾਨਾਂ ਦੀ ਰਚਨਾ, ਸ਼ੈਤਾਨਾਂ ਦੇ ਵਸਵਸੇ ............ 131

ਅਧਿਆਇ: 24 ........................................................ 133

ਜਾਦੂ ਅਤੇ ਜਾਦੂਗਰ ........................................................ 133

ਅਧਿਆਇ: 25 ........................................................ 135

ਅਹਿਲੇ ਹਦੀਸ ਦੀਆਂ ਕੁੱਝ ਨਿਸ਼ਾਨੀਆਂ ........................................ 135

ਨਸ਼ਾ (ਹਰ ਪ੍ਰਕਾਰ ਦੇ ਨਸ਼ੇ ਨੂੰ ਹਰਾਮ ਮੰਨਦੇ ਹਨ) ............................... 135

ਉਹ ਨਮਾਜ਼ ਨੂੰ ਜਲਦੀ ਅਦਾ ਕਰਨ ਵਿੱਚ ਵਿਸ਼ਵਾਸ ਕਰਦੇ ਹਨ, ............ 135

ਉਹ ਇਮਾਮ ਦੇ ਪਿੱਛੇ ਸੂਰਾ ਅਲ-ਫਾਤੀਹਾ ਦੀ ਕਿਰਆਤ ਨੂੰ ਜ਼ਰੂਰੀ (ਵਾਜਿਬ) ਮੰਨਦੇ ਹਨ ........................................................ 136

ਆਪਸੀ ਸਲਾਹ ........................................................ 137

ਦੀਨੀ ਵਫ਼ਾਦਾਰੀ ........................................................ 138

ਅਹਿਲੇ ਬਿਦਾਅਤ ਨਾਲ ਬੁਗ਼ਜ਼ (ਨਫ਼ਰਤ) .................................... 139

ਅਧਿਆਇ: 26 ........................................................ 141

ਅਹਿਲੇ ਬਿਦਾਅਤ ਦੀਆਂ ਵਿਸ਼ੇਸ਼ਤਾਵਾਂ, ਚਿੰਨ੍ਹ (ਨਿਸ਼ਾਨੀਆਂ), ਅਤੇ ਪਹਿਚਾਣ ........................................................ 141

ਅਧਿਆਇ: 27 ........................................................ 149

ਅਹਿਲੇ ਸੁੰਨਤ (ਅਹਿਲੇ ਹਦੀਸ) ਦੀਆਂ ਨਿਸ਼ਾਨੀਆਂ ਅਤੇ ਪਹਿਚਾਣ....... 149

# ਅਕੀਦਾ ਏ ਸਲਫ਼ ਵ ਅਸਹਾਬੁਲ ਹਦੀਸ
# ਅਧਿਆਇ: 1

## ਰਿਸਾਲਾ ਲਿਖਣ ਦਾ ਕਾਰਨ

ਸਾਰੀਆਂ ਵਡਿਆਈਆਂ ਅੱਲ੍ਹਾ ਤਾਆਲਾ ਲਈ ਹਨ। ਜਿਸ ਨੇ ਸਾਰੇ ਸੰਸਾਰ ਨੂੰ ਰਚਿਆ ਹੈ ਅਤੇ ਚੰਗਾ ਅੰਤ ਮੁੱਤਕੀ (ਪ੍ਰਹੇਜਗਾਰ) ਲੋਕਾਂ ਲਈ ਹੈ।
ਅੱਲ੍ਹਾ ਤਾਆਲਾ ਹਜ਼ਰਤ ਮੁਹੰਮਦ ﷺ ਉੱਤੇ, ਉਨ੍ਹਾਂ ਦੇ ਪਰਿਵਾਰ ਅਤੇ ਉਨ੍ਹਾਂ ਦੇ ਸਾਰੇ ਸਾਥੀਆਂ ਉੱਪਰ ਰਹਿਮਤ ਨਾਜ਼ਿਲ ਕਰੇ ।
ਇਸਤੋਂ ਬਾਅਦ:

ਜਦੋਂ ਮੈਂ ਤਿਬਰਿਸਤਾਨ[(1)] ਦੇ ਅਮਾਲ ਸ਼ਹਿਰ ਅਤੇ ਜੈਲਾਨ[(2)] ਦੇ ਸ਼ਹਿਰ ਬੈਤੁੱਲਾ ਅਤੇ ਮੁਹੰਮਦ ﷺ ਦੇ ਪਵਿੱਤਰ ਰੋਜੇ ਦੇ ਦਰਸ਼ਨ[(3)] ਕਰਨ ਆਇਆ।
ਤਾਂ ਮੇਰੇ ਕੋਲੋਂ ਮੁਸਲਮਾਨ ਭਰਾਵਾਂ ਨੇ ਪੁੱਛਿਆ ਕਿ ਮੈਂ ਉਨ੍ਹਾਂ ਲਈ ਦੀਨ ਦੇ ਮੁੱਖ ਸਿਧਾਂਤਾਂ (ਉਸੂਲਾਂ) ਦੇ ਕੁਝ ਅਧਿਆਇ ਲਿਖ ਦੇਵਾਂ, ਜਿਨ੍ਹਾਂ ਨੂੰ ਦੀਨ ਦੇ ਇਮਾਮਾਂ, ਉਲਮਾਂ (ਵਿਦਵਾਨਾਂ) ਅਤੇ ਸਲਫ਼ ਸਾਲਿਹੀਨ ਨੇ ਮਜ਼ਬੂਤੀ ਨਾਲ ਪਕੜਿਆ ਹੈ ਅਤੇ ਉਨ੍ਹਾਂ ਤੋਂ ਰਹਿਨੁਮਾਈ ਹਾਸਿਲ ਕੀਤੀ ਹੈ । ਲੋਕਾਂ ਨੂੰ ਹਰ ਹਾਲਤ ਵਿੱਚ ਇਸ ਦੀ ਤਰਫ ਸੱਦਾ (ਦਾਵਤ) ਦਿੱਤੀ ਹੈ, ਇਸ ਦੇ ਵਿਰੁੱਧ ਆਉਣ ਵਾਲੀਆਂ ਚੀਜ਼ਾਂ ਤੋਂ ਵਰਜਿਤ ਕੀਤਾ ਹੈ ਅਤੇ (ਵਿਰੁੱਧ ਆਉਣ ਵਾਲੀਆਂ ਚੀਜ਼ਾਂ ਦੀ) ਸਾਰੇ ਸੱਚੇ ਮੁਸਲਮਾਨਾਂ ਦੁਆਰਾ ਨਫ਼ੀ ਕੀਤੀ ਗਈ ਹੈ । ਨਾਲ ਹੀ, ਜਿਹੜੇ ਲੋਕ ਇਨ੍ਹਾਂ ਉਸੂਲਾਂ ਦੇ ਉਲਟ ਵਿਸ਼ਵਾਸ ਕਰਦੇ ਹਨ, ਉਨ੍ਹਾਂ ਨੂੰ ਬਿਦਾਅਤੀ ਅਤੇ ਕਾਫ਼ਰ ਕਰਾਰ ਦਿੱਤਾ ਗਿਆ ਹੈ। ਆਪਣੇ ਅਤੇ ਉਨ੍ਹਾਂ ਲੋਕਾਂ ਦੇ ਨਫ਼ਸਾਂ ਨੂੰ ਮਹਿਫੂਜ ਕੀਤਾ ਹੈ ਜਿਨ੍ਹਾਂ ਨੂੰ ਇਸਦੀ ਤਰਫ ਖੈਰ ਅਤੇ ਬਰਕਤ ਦੀ ਦਾਵਤ ਦਿੱਤੀ । ਇਸ ਲਈ, ਉਹ ਆਪਣੇ ਅਕੀਦੇ (ਵਿਸ਼ਵਾਸਾਂ) ਅਤੇ ਉਸੂਲਾਂ ਨੂੰ ਦ੍ਰਿੜਤਾ ਨਾਲ ਫੜੀ ਰੱਖਣ ਅਤੇ ਲੋਕਾਂ ਨੂੰ ਇਸਦੇ ਵੱਲ ਬੁਲਾਉਣ ਅਤੇ ਉਤਸ਼ਾਹਤ ਕਰਨ ਕਾਰਣ ਆਪਣੇ ਇਨਾਮ ਤੱਕ ਪਹੁੰਚੇ ਹਨ, ਜੋ ਓਹਨਾਂ ਨੇ ਅੱਗੇ ਭੇਜਿਆ ਹੈ।

ਇਸ ਲਈ ਉਹਨਾਂ ਦੀ ਇੱਛਾ ਦੇ ਸਨਮਾਨ ਵਿੱਚ, ਮੈਂ ਅੱਲ੍ਹਾ ਅੱਗੇ ਇਸਤੀਖਾਰਾ ਕਰਦਾ ਹਾਂ ਤਾਂ ਜੋ ਮੈਂ ਸੰਖੇਪਤਾ ਦੇ ਮੱਦੇ ਨਜਰ ਇਸ ਛੋਟੇ ਭਾਗ ਵਿੱਚ ਅਸਾਨ ਚੀਜ਼ਾਂ ਇਕੱਠੀਆਂ ਕਰਾਂ. ਉਮੀਦ ਹੈ ਕਿ ਅੱਲ੍ਹਾ ਇਸ ਦੁਆਰਾ ਸੂਝਵਾਨ ਲੋਕਾਂ ਨੂੰ ਲਾਭ ਪਹੁੰਚਾਏਗਾ, ਯਕੀਨਨ ਅੱਲ੍ਹਾ ਹੀ ਮਨੁੱਖ ਦੇ ਵਿਚਾਰਾਂ ਨੂੰ ਹਕੀਕਤ ਵਿੱਚ ਬਦਲਦਾ ਹੈ। ਅੱਲਾਹ ਤਾਅਲਾ ਹੱਕ ਵ ਸਦਾਕਤ ਅਤੇ ਸੱਚਾਈ ਵ ਹਿਦਾਇਤ ਦੇ ਸਿੱਧੇ ਰਸਤੇ ਤੇ ਇਸਤੀਕਾਮਤ (ਜਮਾਈ) ਇਖਤਿਆਰ ਕਰਨ ਲਈ ਸਾਡੇ ਉੱਪਰ ਤੌਫ਼ੀਕ ਦੇ ਇਹਸਾਨ ਭਰਪੂਰ ਮਾਤਰਾ ਵਿੱਚ ਨਾਜਿਲ ਫ਼ਰਮਾਵੇ।
ਆਮੀਨ

## ਫੁੱਟ ਨੋਟਸ

[ਤਿਬਰਿਸਤਾਨ[1]]
1. ਇਹ ਬਹੁਤ ਵੱਡਾ ਸ਼ਹਿਰ ਹੈ, ਇਸ ਦੇ ਚੌਗਿਰਦੇ ਵਿੱਚ ਕਈ ਵਿਦਵਾਨ, ਲੇਖਕ ਅਤੇ ਫ਼ਕੀਹ ਪੈਦਾ ਹੋਏ ਹਨ, ਇੱਥੇ ਅਕਸਰ ਪਹਾੜ, ਪਾਣੀ ਦੇ ਝਰਨੇ, ਸੰਘਣੇ ਰੁੱਖ ਅਤੇ ਕਈ ਤਰ੍ਹਾਂ ਦੇ ਫਲ ਪਾਏ ਜਾਂਦੇ ਹਨ।
ਮੁਅਜਮ ਅਲ-ਬੁਲਦਾਨ: (14/4)

[ਜੈਲਾਨ[2]]
2. ਇਹ ਪਹਾੜਾਂ ਦੇ ਵਿਚਕਾਰ ਇੱਕ ਪਿੰਡ ਹੈ।
ਮੁਅਜਮ ਅਲ-ਬੁਲਦਾਨ: (201/2)

[ਦਰਸ਼ਨ[3]]
3. ਨਬੀ ﷺ ਦੀ ਕਬਰ 'ਤੇ ਜਾਣ ਲਈ ਸਮਾਨ ਸਫ਼ਰ ਬੰਨਣਾ
(ਮਸਰੂਅ ਨਹੀਂ) ਦੀ ਇਜਾਜ਼ਤ ਨਹੀਂ ਹੈ।
ਕਿਉਂਕਿ ਸੱਯਦਨਾ ਅਬੂ ਹੁਰੈਰਾ (ਰ.ਜ.) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ ﷺ ਨੇ ਫ਼ਰਮਾਇਆ :ਯਾਤਰਾ ਸਿਰਫ ਤਿੰਨ ਮਸਜਿਦਾਂ, ਮਸਜਿਦ ਨਬਵੀ, ਮਸਜਿਦ ਹਰਮ ਅਤੇ ਮਸਜਿਦ ਅਲ-ਅਕਸਾ ਵੱਲ ਕੀਤੀ ਜਾਣੀ ਚਾਹੀਦੀ ਹੈ.
ਬੁਖਾਰੀ: 1189, ਮੁਸਲਿਮ: 1397

ਇਥੇ ਇਹ ਇਤਰਾਜ਼ ਕੀਤਾ ਜਾਂਦਾ ਹੈ ਕਿ ਲੇਖਕ ਨੇ ਕਿਹਾ ਹੁੰਦਾ ਕਿ ਨਬੀ ﷺ ਦੀ ਮਸਜਿਦ ਦੀ ਜ਼ਿਆਰਤ, ਇਸ ਲਈ ਕੇ ਇਹ ਮਸਰੂਅ (ਜਾਇਜ਼) ਹੈ ,ਤਾਂ ਚੰਗਾ ਹੁੰਦਾ। ਇਸਦਾ ਜਵਾਬ ਇਹ ਹੈ ਕੇ ਇਮਾਮ ਸਾਬੁਨੀ ਜ਼ਿਆਰਤ ਕਬਰ ਨਬੀ ﷺ ਕਹਿਕੇ ਮਸਜਿਦ ਨਬਵੀ ਮੁਰਾਦ ਲੈ ਰਹੇ ਹਨ
ਜਿਵੇਂ ਇਮਾਮ ਇਬਨੇ ਤੈਮੀਆ ਨੇ ਕਿਹਾ ਹੈ ਕਿ ਕੁਝ ਇਮਾਮ ਨਬੀ ﷺ ਦੀ ਕਬਰ 'ਤੇ ਜਾਣ ਬਾਰੇ ਲਿਖਦੇ ਸਨ, ਪਰ ਉਨ੍ਹਾਂ ਦਾ ਇਰਾਦਾ ਨਬੀ ﷺ ਦੀ ਮਸਜਿਦ ਤੱਕ ਪਹੁੰਚਣਾ ਅਤੇ ਫਿਰ ਨਬੀ ﷺ ਦੀ ਕਬਰ ਤੇ ਜਾਣ ਦਾ ਹੁੰਦਾ ਸੀ।
ਮਜਮੁਆ ਅਲ-ਫਤਾਵਾ : (27/246)

ਇਸ ਤੋਂ ਇਲਾਵਾ, ਕੁਝ ਨੁਸਖਿਆਂ (ਸੰਸਕਰਣਾਂ) ਵਿੱਚ ਨਬੀ ﷺ ਦੀ ਮਸਜਿਦ ਦੀ ਜ਼ਿਆਰਤ ਦਾ ਜ਼ਿਕਰ ਹੈ।
ਸਿਰਫ ਨਬੀ ﷺ ਦੀ ਕਬਰ 'ਤੇ ਜਾਣ ਦੇ ਇਰਾਦੇ ਨਾਲ ਯਾਤਰਾ ਕਰਨ ਦੀ ਮਨਾਹੀ ਹੈ. ਹੋਰ ਵੇਰਵਿਆਂ ਲਈ, ਦੇਖੋ ਇਮਾਮ ਇਬਨੇ  ਤੈਮੀਆ ਦੀ ਕਿਤਾਬ ਅਲ-ਰਦ ਅਲ-ਇਖਨਈ ਅਤੇ ਅਲ-ਜਵਾਬ ਅਲ-ਬਾਹਿਰ, ਇਮਾਮ ਇਬਨੇ  ਤੈਮੀਆ ਦਾ ਮਜਮੁਆ ਅਲ-ਫਤਾਵਾ: (27/214-288), ਅਤੇ ਇਮਾਮ ਇਬਨੇ ਅਬਦ ਅਲ-ਹਾਦੀ ਦੀ ਅਲ-ਸਾਰਿਮ ਅਲ ਮੁਨਕਨੀ ਫੀ ਰਦ ਅਲਾ ਸੁਬਕੀ ।ਅਤੇ ਦੇਖੋ ਬਸ਼ੀਰ-ਸਹਸਵਾਨੀ ਦੀ ਕਿਤਾਬ

# ਅਧਿਆਇ: 2

## ਅੱਲ੍ਹਾ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਵਿੱਚ ਅਸਹਾਬੁਲ ਹਦੀਸ ਦਾ ਅਕੀਦਾ

ਮੈਂ (ਇਮਾਮ ਸਬੂਨੀ) ਅੱਲ੍ਹਾ ਤਾਅਲਾ ਦੀ ਤੌਫ਼ੀਕ ਦੇ ਨਾਲ ਕਹਿੰਦਾ ਹਾਂ ਕਿ ਅਹਲੇ ਹਦੀਸ [(1)] ਉਹ ਲੋਕ ਹਨ ਜਿਨ੍ਹਾਂ ਨੇ ਅੱਲ੍ਹਾ ਤਾਅਲਾ ਦੀ ਕਿਤਾਬ ਅਤੇ ਸੁੰਨਤ ਏ ਰਸੂਲ ﷺ ਨੂੰ ਮਜ਼ਬੂਤੀ ਨਾਲ ਫੜਿਆ ਹੈ। ਅੱਲ੍ਹਾ ਤਾਅਲਾ ਇਹਨਾਂ ਦੇ ਜੀਵਤ ਲੋਕਾਂ ਦੀ ਹਿਫ਼ਾਜਤ ਕਰੇ ਅਤੇ ਮਰਨ ਵਾਲਿਆਂ 'ਤੇ ਰਹਿਮ ਕਰੇ।

ਅਸਹਾਬੁਲ ਹਦੀਸ ਅੱਲ੍ਹਾ ਤਾਅਲਾ ਦੀ ਵਹਦਾਨਿਅਤ (ਤੌਹੀਦ) ਅਤੇ ਉਸ ਦੇ ਰਸੂਲ ﷺ ਦੇ ਲਈ ਨਵੂਬਤ ਅਤੇ ਰਿਸਾਲਤ ਦੀ ਗਵਾਹੀ ਦਿੰਦੇ ਹਨ।[(2)]
ਅਤੇ ਉਹ ਆਪਣੇ ਰੱਬ ਨੂੰ ਉਹਨਾਂ ਸਿਫ਼ਾਤਾਂ (ਗੁਣਾਂ) ਦੁਆਰਾ ਪਹਿਚਾਣਦੇ ਹਨ ਜੋ ਅੱਲ੍ਹਾ ਤਾਅਲਾ ਨੇ ਖੁਦ ਵਹਿ ਦੁਆਰਾ ਬਿਆਨ ਕੀਤੀਆਂ ਹਨ ਅਤੇ ਜਿਸਦੀ ਗਵਾਹੀ ਅੱਲ੍ਹਾ ਤਾਅਲਾ ਦੇ ਰਸੂਲ ﷺ ਨੇ ਦਿੱਤੀ ਹੈ ਅਤੇ ਜੋ ਸਿਫ਼ਾਤ ਸਹੀ ਹਦੀਸ ਦੁਆਰਾ ਸਾਬਤ ਹਨ
ਅਤੇ ਜੋ ਸ਼ਿਕਾਤ (ਸ਼ਿਕਾ ਰਾਵੀਆਂ) ਦੁਆਰਾ ਬਿਆਨ ਕੀਤੀਆਂ ਗਈਆਂ ਹਨ ਨਾਲ ਹੀ, ਉਹ ਉਨ੍ਹਾਂ ਸਾਰੀਆਂ ਸਿਫ਼ਾਤਾਂ (ਗੁਣਾਂ) ਦੀ ਪੁਸ਼ਟੀ ਕਰਦੇ ਹਨ ਜਿਹਨਾਂ ਨੂੰ ਅੱਲ੍ਹਾ ਤਾਅਲਾ ਨੇ ਪਵਿੱਤਰ ਕੁਰਆਨ ਵਿੱਚ ਅਤੇ ਆਪਣੇ ਨਬੀ ਦੇ ਸ਼ਬਦਾਂ (ਹਦੀਸ) ਦੁਆਰਾ ਆਪਣੇ ਲਈ ਸਾਬਤ ਕੀਤਾ ਹੈ।

ਅਤੇ ਉਹ ਅੱਲ੍ਹਾ ਤਾਅਲਾ ਦੀਆਂ ਸਿਫ਼ਾਤਾਂ ਨੂੰ ਕਿਸੇ ਮਖਲੂਕ ਦੀਆਂ ਸਿਫ਼ਾਤਾਂ ਨਾਲ ਤਸਬੀਹ ਦੇਣ (ਬਰਾਬਰ ਕਰਨ) ਦਾ ਅਕੀਦਾ ਨਹੀਂ ਰੱਖਦੇ,

ਇਸ ਲਈ ਉਨ੍ਹਾਂ ਦਾ ਕੌਲ ਇਹੀ ਹੈ ਕਿ ਯਕੀਨਨ ਉਸ (ਅੱਲ੍ਹਾ ਤਾਅਲਾ) ਨੇ ਆਦਮ ਨੂੰ ਆਪਣੇ ਹੱਥਾਂ ਨਾਲ ਪੈਦਾ ਕੀਤਾ ਹੈ, ਜਿਵੇਂ ਕਿ ਅੱਲ੍ਹਾ ਤਾਅਲਾ ਨੇ ਫ਼ਰਮਾਇਆ ਹੈ:

ਹੇ ਇਬਲਿਸ! ਜਿਸ ਨੂੰ ਮੈਂ ਆਪਣੇ ਹੱਥਾਂ ਨਾਲ ਬਣਾਇਆ ਹੈ, ਉਸਨੂੰ ਸਜਦਾ ਕਰਨ ਤੋਂ ਤੈਨੂੰ ਕਿਸ ਚੀਜ਼ ਨੇ ਰੋਕਿਆ ਹੈ ? [38:75]

ਅਤੇ ਓਹ ਮੁਅਤਜ਼ਿਲਾਹ(3) ਅਤੇ ਜਹਮੀਆ(3) ਦੀ ਤਰ੍ਹਾਂ ਅੱਲ੍ਹਾ ਤਾਅਲਾ ਦੇ ਕਲਾਮ ਵਿਚ ਤੇਹਰੀਫ਼ (ਵਿਗਾੜ) ਕਰਦੇ ਹੋਏ ਇਹ ਨਹੀਂ ਕਹਿੰਦੇ ਕਿ ਅੱਲ੍ਹਾ ਤਾਅਲਾ ਦੇ ਦੋ ਹੱਥਾਂ ਦਾ ਅਰਥ ਦੋ ਨੇਅਮਤਾਂ ਜਾਂ ਦੋ ਕੁੱਵਤਾਂ ਹੈ ਅੱਲ੍ਹਾ ਤਾਅਲਾ ਉਨ੍ਹਾਂ ਨੂੰ ਤਬਾਹ ਕਰ ਦੇਵੇ,

ਅਤੇ ਨਾ ਹੀ ਉਹ ਮੁਸੱਬਿਹਾ(4) ਦੀ ਤਰ੍ਹਾਂ ਅੱਲ੍ਹਾ ਤਾਅਲਾ ਦੇ ਹੱਥਾਂ ਦੀ ਤੁਲਨਾ (ਤਸਬੀਹ) ਲੋਕਾਂ ਦੇ ਹੱਥਾਂ ਨਾਲ ਕਰਦੇ ਹਨ, ਨਾ ਹੀ ਉਨ੍ਹਾਂ ਦੀ ਕੈਫ਼ੀਅਤ (ਸਥਿਤੀ) ਦਾ ਵਰਣਨ ਕਰਦੇ ਹਨ, ਅੱਲ੍ਹਾ ਤਾਅਲਾ ਉਨ੍ਹਾਂ ਨੂੰ ਰੁਸਵਾ ਕਰੇ .

ਅਤੇ ਯਕੀਨਨ ਅੱਲ੍ਹਾ ਤਾਅਲਾ ਸੁਬਾਹਾਨਾ ਵ ਤਾਅਲਾ ਨੇ ਅਹਿਲੇ ਹਦੀਸ ਨੂੰ ਤੇਹਰੀਫ਼(5) (ਵਿਗਾੜ) ਅਤੇ ਤਏਕੀਫ਼(6) ਤੋਂ ਮਹਿਫੂਜ ਰੱਖਿਆ ਹੈ ਅਤੇ ਉਹਨਾਂ ਨੂੰ ਮਾਰਫ਼ਤ (ਗਿਆਨ) ਅਤੇ ਸਮਝਦਾਰੀ ਦਾ ਇਨਾਮ ਦਿੱਤਾ ਹੈ, ਇੱਥੋਂ ਤੱਕ ਕਿ ਉਹ ਤੌਹੀਦ ਅਤੇ ਤਨਜ਼ੀਅ ਦੇ ਰਸਤੇ ਚੱਲ ਨਿਕਲੇ ਅਤੇ ਉਹਨਾਂ ਨੇ ਅੱਲ੍ਹਾ ਤਾਅਲਾ ਦੇ ਇਸ ਫ਼ਰਮਾਨ ਦੀ ਪਾਲਣਾ ਕੀਤੀ.

ਉਸ ਦੀ ਮਿਸਲ ਕੋਈ ਚੀਜ ਨਹੀਂ (ਵਰਗਾ ਕੁਝ ਵੀ ਨਹੀਂ ਹੈ), ਅਤੇ ਉਹ ਸਭ ਸੁਣਨ ਵਾਲਾ,ਅਤੇ ਸਭ ਕੁਝ ਦੇਖਣ ਵਾਲਾ ਹੈ।
42:11
ਦਾ ਪਾਲਣ ਕਰਦੇ ਹੋਏ, ਤਾਲੀਲ ਅਤੇ ਤਸਬੀਹ ਦੇ ਕੌਲ ਨੂੰ ਛੱਡ ਦਿੱਤਾ ਹੈ ।

ਜਿਵੇਂ ਅੱਲ੍ਹਾ ਤਾਅਲਾ ਦਾ ਫਰਮਾਨ 38:75 ਦੋ ਹੱਥਾਂ ਦਾ ਜ਼ਿਕਰ ਕਰਦਾ ਹੈ, ਉਸੇ ਤਰ੍ਹਾਂ ਉਹ ਅੱਲ੍ਹਾ ਤਾਅਲਾ ਦੇ ਦੋ ਹੱਥਾਂ ਨੂੰ ਮੰਨਦੇ ਹਨ, (ਜਿਸ ਨੂੰ ਮੈਂ ਆਪਣੇ ਹੱਥਾਂ ਨਾਲ ਬਣਾਇਆ ਹੈ 38:75)।

ਅਤੇ ਅੱਲ੍ਹਾ ਤਾਅਲਾ ਦਾ ਫਰਮਾਨ
ਸਗੋਂ, ਉਸਦੇ ਦੋਵੇਂ ਹੱਥ ਖੁੱਲੇ ਹਨ, ਉਹ ਆਪਣੀ ਇੱਛਾ ਅਨੁਸਾਰ ਖਰਚ ਕਰਦਾ ਹੈ."
5:24
ਇਸ ਤੋਂ ਇਲਾਵਾ, ਅੱਲ੍ਹਾ ਤਾਅਲਾ ਦੇ ਨਬੀ ﷺ ਤੋਂ ਬਹੁਤ ਸਾਰੀਆਂ ਸਹੀ ਹਦੀਸਾਂ ਹਨ, ਜਿਨ੍ਹਾਂ ਵਿੱਚ ਅੱਲ੍ਹਾ ਤਾਅਲਾ ਦੇ ਹੱਥਾਂ ਦਾ ਜ਼ਿਕਰ ਹੈ। ਜਿਵੇਂ ਕਿ ਮੂਸਾ (ਅੱਲ.) ਦਾ ਹਜ਼ਰਤ ਆਦਮ (ਅਲ.) ਦੇ ਨਾਲ ਝਗੜੇ ਵਾਲੀ ਹਦੀਸ ਵਿੱਚ ਹੈ:
ਅੱਲ੍ਹਾ ਤਾਅਲਾ ਨੇ ਤੁਹਾਨੂੰ ਆਪਣੇ ਹੱਥਾਂ ਨਾਲ ਬਣਾਇਆ ਅਤੇ ਤੁਹਾਨੂੰ ਆਪਣੇ ਫ਼ਰਿਸ਼ਤਿਆਂ ਤੋਂ ਸੱਜਦਾ ਕਰਵਾਇਆ ।
ਸਹੀ ਮੁਸਲਿਮ 2652

ਅਤੇ ਇੱਕ ਰਵਾਇਤ ਵਿੱਚ ਹੈ ,
ਕਿ ਮੈਂ ਜਿਸ ਮਖਲੂਕ ਨੂੰ ਆਪਣੇ ਹੱਥਾਂ ਨਾਲ ਬਣਾਇਆ ਉਹਨਾਂ ਵਿੱਚ ਰੂਹ ਫੂੰਕੀ ,ਨੂੰ ਉਸ ਮਖਲੂਕ ਵਾਂਗ ਨਹੀਂ ਬਣਾਵਗਾ ਕਿ ਜਿਸਨੂੰ ਮੈਂ ਕਲਮਾ ਕੁਨ ਕਹ ਕੇ ਬਣਾਇਆ

[(ਜਾਈਫ਼ ਬੇਹਕੀ ਅਸਮਾ ਵ ਸਿਫ਼ਾਤ : (ਪੰਨਾ 401, ਦੂਜਾ ਐਡੀਸ਼ਨ: 2/46), ਸ਼ੋਅਬ ਅਲ-ਇਮਾਨ ਬੇਹਾਕੀ : (147), ਅਲ-ਦਿਲਾਮੀ ਫਿਰਦੌਸ: (421/3), ਅਲ-ਤਬਾਰਾਨੀ ਮੁਸਨਦ ਅਲ-ਸ਼ਾਮਯੀਨ: (521), ਇਬਨੇ ਅਲ-ਜਵਜ਼ੀ ਅਲ-ਇਲਲ -ਮੁਤਨਹੀਆ: (32), ਅਲ-ਮੁਜਮ ਅਲ-ਅਵਾਸਤ ਅਲ-ਤਬਾਰਾਨੀ : (6173) । ਅਬਦ-ਰਬ ਬਿਨ ਸਾਲੇਹ ਅਲ-ਕਰਸ਼ੀ ਮਜਹੂਲ ਹੈ, ਇਸ ਤੋਂ ਇਲਾਵਾ, ਅਲ-ਮੁਜਮ ਅਲ-ਅਵਾਸਤ ਅਲ-ਤਬਾਰਾਨੀ ਦੀ ਸਨਦ ਵਿੱਚ ਤਲਹਾ ਬਿਨ ਜ਼ੈਦ ਰਾਵੀ ਮਤਰੂਕ ਹੈ ਹਾਫਿਜ਼ ਅਲ-ਜ਼ਹਬੀ ਨੇ ਉਸ ਨੂੰ ਕੱਜਾਬ-ਮਤਰੂਕ (ਝੂਠਾ) ਕਿਹਾ ਅਤੇ ਤਬਰਾਨੀ ਕਬੀਰ ਦੀ ਸਨਦ ਵਿੱਚ ਇਬਰਾਹੀਮ ਬਿਨ ਅਬਦੁੱਲਾ ਬਿਨ ਖ਼ਾਲਿਦ ਜਿਸ ਨੂੰ ਹਾਫ਼ਿਜ਼ ਅਲ-ਜ਼ਹਬੀ ਕਹਿੰਦੇ ਹਨ ਕੱਜਾਬ-ਮਤਰੂਕ ਹੈ , ਵੇਖੋ (ਮਜਮੂਆ - ਜਵਾਇਦ ਸੰਗ੍ਰਹਿ: 1 /107, ਨੰਬਰ: 260) ਇਸ ਕਾਰਨ ਕਰਕੇ, ਹਦੀਸ ਬਹੁਤ ਕਮਜ਼ੋਰ ਹੈ)]
ਨਾ ਕਿ ਵਿਸ਼ਾ

ਕਿਉਂਕੀ ਇਹ ਰਵਾਇਤ ਮੌਕੂਫ਼ਨ ਅਬਦੁੱਲਾ ਬਿਨ ਅਮਰ ਬਿਨ ਆਸ ਤੋਂ ਹਸਨ ਸਨਦ ਰਾਹੀਂ ਸਾਬਿਤ ਹੈ
(ਰੱਦ ਅਲਾ ਬਿਸ਼ਰ ਅਲ-ਮਰੀਸੀ ਲਿਲ-ਦਾਰਮੀ :40, ਅਲ-ਅਲੂਵ: 157, ਹਾਫਿਜ਼ ਅਲ-ਜ਼ਹਬੀ ਨੇ ਕਿਹਾ: ਸਨਦ  ਸਾਲੇਹ ਹੈ ਅਤੇ ਇਬਨੇ  ਕਯਿਮ ਨੇ ਇਸ ਨੂੰ ਇਸਨਾਦ ਸਹੀ ਕਿਹਾ ਹੈ)

ਅਤੇ ਨਬੀ ﷺ ਦਾ ਇਹ ਫਰਮਾਨ :
ਅੱਲ੍ਹਾ ਤਾਅਲਾ ਨੇ ਫਿਰਦੌਸ ਨੂੰ ਆਪਣੇ ਹੱਥਾਂ ਨਾਲ ਬਣਾਇਆ ਹੈ।

[ਸਹੀ ਮਉਕੂਫਨ -ਅਸਮਾ ਵ ਸਿਫਾਤ ਬੇਹਕੀ: (ਪੰਨਾ 403, ਦੂਜਾ ਸੰਸਕਰਣ: 48/2) ਅਲ-ਦਾਰਕੁਤਨੀ ਅਸ ਸਿਫ਼ਾਤ : (28) ਇਬਨੇ  ਅਬੀ ਅਲ-ਦੁਨਿਆ ਸਿਫਤ ਅਲ ਜੰਨਹ: (41)]

ਇਹ ਸੱਯਦਨਾ ਇਬਨੇ ਉਮਰ ਤੋਂ ਮਉਕੂਫਨ ਬਿਆਨ ਕੀਤਾ ਗਿਆ ਹੈ ਕਿ ਅੱਲ੍ਹਾ ਤਾਅਲਾ, ਨੇ ਆਪਣੇ ਹੱਥ ਨਾਲ ਚਾਰ ਚੀਜ਼ਾਂ ਬਣਾਈਆਂ: ਅਰਸ਼, ਕਲਮ, ਆਦਮ ਅਤੇ ਜੰਨਤ ਅਦਨ ਅਤੇ ਫਿਰ ਤਮਾਮ ਚੀਜਾਂ ਨੂੰ ਪੈਦਾ ਕਰਨ ਲਈ ਕਲਮਾ ਕੁਨ ਕਿਹਾ ਤੇ ਓਹ ਪੈਦਾ ਹੋ ਗਈਆਂ ।

[(ਮੁਸਤਦਰਕ ਅਲ-ਹਾਕਿੰਮ: (349/2, ਸੰਖਿਆ: 3244) ਇਮਾਮ ਹਾਕਿਮ ਨੇ ਇਸ ਨੂੰ ਸਹੀ ਕਿਹਾ ਹੈ, ਹਾਫਿਜ਼ ਅਲ-ਜ਼ਹਬੀ ਨੇ ਤਲ਼ਖੀਸ ਅਲ-ਮੁਸਤਦਰਿਕ ਵਿੱਚ "ਸਹੀ" ਅਤੇ (ਅਲ-ਅਲੂਵ: 129) ਵਿੱਚ "ਇਸਨਾਦ ਜਈਅਦ" ਕਿਹਾ ਹੈ। ਸ਼ੇਖ ਅਲ-ਅਲਬਾਨੀ ਨੇ ਵੀ ਇਸਨੂੰ "ਸਹੀਹ ਅਲਾ  ਸ਼ਰਤ ਮੁਸਲਿਮ" ਕਿਹਾ ਹੈ। (ਮੁਖਤਸਰ ਉਲੁਵ ਪੰਨਾ 105)]

## ਫੁੱਟ ਨੋਟਸ

[ਅਹਲੇ ਹਦੀਸ [1] ਉਹ ਲੋਕ ਹਨ]

(1) ਸ਼ੇਖ ਅਲ-ਇਸਲਾਮ ਇਬਨੇ ਤੈਮੀਆ ਦਾ ਕਹਿਣਾ ਹੈ ਕਿ ਇਸ ਤੋਂ ਮੁਰਾਦ ਪਹਿਲਾਂ ਦੀਆਂ ਤਿੰਨ ਪੀੜ੍ਹੀਆਂ ਅਤੇ ਉਹਨਾਂ ਤੋਂ ਬਾਅਦ ਓਹਨਾਂ ਦੇ ਨਕਸ਼ੇ ਕਦਮ ਤੇ ਚੱਲਣ ਵਾਲੇ ਲੋਕ ਹਨ ਹੈ।

ਅਲ-ਮਜਮੂਆ ਅਲ ਫਤਾਵਾ : (6 /355 )

ਨਾਲ ਹੀ ਉਹ ਕਹਿੰਦੇ ਹਨ ਕਿ ਸਾਡਾ ਇਹ ਮਤਲਬ ਨਹੀਂ ਹੈ ਕਿ ਅਹਿਲੇ ਹਦੀਸ ਕੇਵਲ ਸਿਮਾਅ ਹਦੀਸ ਜਾਂ ਕਿਤਾਬਤ ਹਦੀਸ ਅਤੇ ਰਵਾਇਤ ਹਦੀਸ ਤੱਕ ਹੀ ਸੀਮਤ ਹਨ,ਬਲਕੇ ਸਦਾ ਮਤਲਬ ਇਹ ਹੈ ਕੇ ਹਰ ਉਹ ਵਿਅਕਤੀ ਉਹਨਾਂ ਵਿੱਚ ਸ਼ਾਮਿਲ ਹੈ ਜੋ ਹਦੀਸ ਨੂੰ ਹਿਫ਼ਜ਼ ਕਰ ਲਵੇ ਉਸਦੀ ਮਾਰਫ਼ਤ ਹਾਸਿਲ ਕਰੇ ਉਸ ਦੇ ਜਾਹਿਰੀ (ਬਾਹਰੀ) ਅਤੇ ਬਤਿਨੀ (ਅੰਦਰੂਨੀ) ਫਹਮ (ਸਮਝ) ਅਤੇ ਉਸ ਦੀ ਇੱਤਤਿਬਾ (ਪਾਲਣਾ ਕਰਨ) ਦਾ ਹੱਕ ਅਦਾ ਕਰੇ । ਇਹੀ ਲੋਕ ਨਬੀ ਦੀ ਹਦੀਸ , ਸੀਰਤ, ਅਤੇ ਆਪ ਦੇ ਅਹਵਾਲ ਜਿੰਦਗੀ ਨੂੰ ਸਾਰੇ ਲੋਕਾਂ ਨਾਲੋਂ ਜਿਆਦਾ ਜਾਨਣ ਵਾਲੇ ਹਨ ਤਾਂ ਇਹ ਕਿਓਂ ਨਾ ਅਹਲੇ ਹਦੀਸ ਹੋਏ?

ਉਹਨਾਂ ਨੇ ਜਿਵੇਂ ਹਦੀਸ ਸੁਣੀ ਉਸੇ ਤਰ੍ਹਾਂ ਅੱਗੇ ਪਹੁੰਚਾ ਦਿੱਤੀ,ਉਹ ਰਾਤਾਂ ਨੂੰ ਹਦੀਸ ਪੜ੍ਹਦੇ ਅਤੇ ਪੜ੍ਹਾਉਂਦੇ ਰਹੇ,ਉਹਨਾਂ ਨੇ ਅਪਣੀਆ ਅੱਖਾਂ ਵਿੱਚ ਬੇਦਾਰੀ ਦਾ ਸੁਰਮਾ ਲਾਇਆ ਹਿਫ਼ਜ਼ ਏ ਹਦੀਸ ਅਤੇ ਤਬਲੀਗ ਏ ਹਦੀਸ ਵਿੱਚ ਆਪਣੀ ਹਿੰਮਤ ਅਤੇ ਤਾਕਤ ਲਗਾ ਦਿੱਤੀ, ਇਸਦੇ ਵਿੱਚ ਗੌਰ ਫਿਕਰ ਕਰਦੇ ਰਹੇ ਇਸ ਤੋਂ ਸਮਝ ਪ੍ਰਾਪਤ ਕਰਦੇ ਰਹੇ ਅਤੇ ਇਸ ਤੋਂ ਮਸਲੇ ਦਾ ਇੰਸਤਿੰਬਾਤ ਕਰਦੇ ਰਹੇ ਲਗਾਉਂਦੇ, ਸਗੋਂ ਉਨ੍ਹਾਂ ਨੇ ਦਲਾਇਲ (ਨੁਸੂਸ) ਦੇ ਪ੍ਰਸਾਰ ਦਾ ਕੰਮ ਕੀਤਾ ਅਤੇ ਇਸਦੇ ਜਰੀਏ ਇਲਮ ਅਤੇ ਹਿਕਮਤ ਦੇ ਚਸ਼ਮੇ ਜਾਰੀ ਕੀਤੇ ਅਤੇ ਇਸ ਦੇ ਖ਼ਜ਼ਾਨੇ ਬਾਹਰ ਕੱਢੇ। (ਅਲਹਮਦੁਲਿਲਾਹ)।

ਅਲ-ਮਜਮੂਆ ਅਲ ਫਤਾਵਾ : (4 /95)

[ਨਵੂਬਤ ਅਤੇ ਰਿਸਾਲਤ ਦੀ ਗਵਾਹੀ ਦਿੰਦੇ ਹਨ।[(2)]]

(2) ਹਾਫ਼ਿਜ਼ ਅਲ-ਜ਼ਹਬੀ ਨੇ ਕਿਹਾ ਕਿ ਸਾਰੀਆਂ ਤਾਰੀਫ਼ਾਂ ਦੇ ਸਭ ਤੋਂ ਵੱਧ ਯੋਗ ਅੱਲ੍ਹਾ ਤਾਅਲਾ ਹੀ ਹੈ, ਜੋ ਬੁਲੰਦ ਸ਼ਾਨ ਅਤੇ ਕਿਬਰਿਆਈ ਵਾਲਾ ਹੈ, ਉਸ ਵਰਗਾ ਕੁਝ ਨਹੀਂ ਹੈ, ਉਹ ਸੁਣਨ ਅਤੇ ਦੇਖਣ ਵਾਲਾ ਹੈ, ਉਹ ਹੈ ਜੋ ਆਪਣੀ ਬੁਲੰਦੀ ਸਿਫ਼ਾਤ ਵਿਚ ਮੱਖਲੂਕਾਤ ਦੀ ਸਿਫ਼ਾਤ ਤੋਂ ਮੁਖਤਲਿਫ਼ ਹੈ ਭਾਂਵੇ ਕੇ ਇਨ੍ਹਾਂ ਸਿਫ਼ਾਤਾਂ ਦੇ ਨਾਮ ਇੱਕੋ ਜਿਹੇ ਹਨ।
(ਅਲ ਅਰਬਾਈਨ ਫੀ ਸਿਫ਼ਾਤ ਰੱਬ ਬੁਲ ਆਲਾਮੀਨ ਸਫ਼ਾ: 29)

[ਮੁਅਤਾਜ਼ਿਲਾਹ[(3)] ਅਤੇ ਜਹਮੀਆ[(3)]]

(3) ਜਿਨ੍ਹਾਂ ਦਾ ਅਕੀਦਾ ਹੈ ਕਿ ਫਾਸਿਕ (ਗੁਨਾਹਗਾਰ) ਦੋ ਮੰਜਿਲਾ ਦੇ ਵਿਚਕਾਰ ਹੋਵੇਗਾ, ਨਾ ਸਵਰਗ ਵਿਚ ਅਤੇ ਨਾ ਹੀ ਨਰਕ ਵਿਚ। ਅਤੇ ਇਹ ਫ਼ਿਰਕਾ ਵਾਸਿਲ ਬਿਨ ਅਤਾ ਨਾਲ ਸਬੰਧਤ ਹੈ। ਅਤੇ ਇਹ ਲੋਕ ਨਿਆਂ (ਫੈਸਲੇ) ਦੇ ਦਿਨ ਅੱਲ੍ਹਾ ਤਾਅਲਾ ਨੂੰ ਵੇਖਣਾ ਅਸੰਭਵ ਸਮਝਦੇ ਹਨ।
ਅਤੇ ਜਹਮੀਆਂ ਫਿਰਕੇ ਦਾ ਮੋਢੀ ਜਹਮ ਬਿਨ ਸਫਵਾਨ ਹੈ। ਅਤੇ ਉਹ ਕੁਰਆਨ ਨੂੰ ਮਖਲੂਕ ਕਹਿੰਦੇ ਹਨ। ਅਤੇ ਇਸ ਦੇ ਨਾਲ ਹੀ ਉਹ ਜੰਨਤ ਅਤੇ ਦੋਜਖ ਦੇ ਖਾਤਮੇ ਦੇ ਵੀ ਕਾਇਲ ਹਨ। ਜਹਮੀਆਂ ਦੇ ਬਾਤਿਲ ਅੱਕੀਦੇ ਅਤੇ ਨਜਰੀਏ ਦਾ ਰੱਦ ਅਸੀਂ ਸ਼ਰਹ ਰਿਸਾਲਾ ਨਿਜਾਤਿਆ ਅਤੇ ਰੱਦ ਅਲਾ ਜਨਾਦਿਕਾ ਵਲ ਜਹਮਿਆ ਦੇ ਉਰਦੂ ਤਰਜਮੇ ਦੇ ਮੁਕੱਦਮੇ ਵਿੱਚ ਜਿਕਰ ਕਰ ਦਿੱਤਾ ਹੈ
ਅਤੇ ਹੋਰ ਵੇਖੋ ਅਲ-ਇਬਾਨਾ ਅਬੂ ਹਸਨ ਅਲ ਅਸ਼ਅਰੀ
(ਸ: 131-140 ਅੰਕ: 57-64)

[ਮੁਸੱਬਿਹਾ[(4)]]

(4) ਇਹ ਅਜਿਹੇ ਲੋਕ ਹਨ ਜੋ ਅੱਲ੍ਹਾ ਤਾਅਲਾ ਦੀਆਂ ਸਿਫ਼ਾਤਾਂ ਨੂੰ ਮਖਲੂਕ ਦੀਆਂ ਸਿਫ਼ਾਤਾਂ ਵਰਗਾ ਕਰਾਰ (ਬਿਆਨ) ਕਰਦੇ ਹਨ।

ਇਮਾਮ ਜਹਬੀ ਨੇ ਫ਼ਰਮਾਇਆ ਕੇ ਸਾਰੀਆਂ ਤਾਰੀਫ਼ਾਂ ਅੱਲ੍ਹਾ ਤਾਅਲਾ  ਦੇ ਲਈ ਹਨ ਜੋ ਹਮੇਸ਼ਾ ਤੋਂ ਆਪਣੀ ਬੁਲੰਦ ਸਿਫ਼ਾਤਾਂ ਨਾਲ ਮੁਤੱਸਿਫ਼ ਹੈ ਅਤੇ ਉਸਦੇ ਸੋਹਣੇ-ਸੋਹਣੇ ਨਾਮ ਹਨ ਪਾਕ ਹੈ ਓਹ ਰੱਬ ਜੋ ਬੜੀ ਇੱਜਤ ਵਾਲਾਂ ਹੈ ਹਰ ਉਸ ਚੀਜ ਤੋਂ ਜੋ ਓਹ ਉਹਦੇ ਬਾਰੇ ਆਖਦੇ ਹਨ ਮਤਲਬ ਅੱਲ੍ਹਾ ਤਾਅਲਾ  ਦੀ ਸਿਫ਼ਾਤ ਨੂੰ ਮਖਲੂਕ ਦੀ ਸਿਫ਼ਾਤ ਨਾਲ ਤਸਬੀਹ ਦੇਣ ਵਾਲੇ ਅਤੇ ਅੱਲ੍ਹਾ ਤਾਅਲਾ ਦੀਆਂ ਸਿਫ਼ਾਤਾਂ ਦਾ ਇਨਕਾਰ ਕਰਨ ਵਾਲੇ |
ਖਬਰਦਾਰ ਖਾਲਿਕ ਅਤੇ ਹਕੀਮ ਹੋਣ ਅੱਲ੍ਹਾ ਤਾਅਲਾ ਲਈ ਹੀ ਖਾਸ ਹੈ ਅੱਲ੍ਹਾ ਤਾਅਲਾ ਬੜਾ ਬਾ-ਬਰਕਤ ਹੈ ਜੋ ਸਾਰੇ ਜਹਾਨਾਂ ਦਾ ਰੱਬ ਹੈ
(ਅਰਬਾਈਂਨ  ਸਫ਼ਾ 29-30)

[ਤੇਹਰੀਫ਼[5]  (ਵਿਗਾੜ)]

(5) ਤਹਰੀਫ਼ ਕਰਨ ਵਾਲਿਆਂ ਨੇ ਇਸਤਿਵਾ (20:5) ਦਾ ਮਤਲਬ ਮੁਸਤਵੀ ਹੋਣ ਦੀ ਬਜਾਏ ਗਲਬਾ ਤੇ ਇਕਤੀਦਾਰ ਕੀਤਾ ਹੈ ਅਤੇ ਓਹਨਾਂ ਨੇ 2 ਹੱਥਾਂ (38:75) ਦਾ ਮਤਲਬ ਨੇਅਮਤ ਅਤੇ ਕੁੱਵਤ ਕੀਤਾ ਹੈ ਅਤੇ ਓਹਨਾਂ ਨੇ ਅੱਲ੍ਹਾ ਤਾਅਲਾ ਦੇ ਆਉਣ (89:22) ਦਾ ਮਤਲਬ ਉਸਦੀ ਕੁਦਰਤ ਕੀਤਾ ਹੈ ਇਹ ਕੁਝ ਤੇਹਰੀਫ਼ ਦੀਆ ਮਿਸਾਲਾਂ ਹਨ ,ਜਦਕੇ ਇਹਨਾਂ ਦੀ ਤਰਫ ਤੋਂ ਕੀਤੀਆ ਗਈਆਂ ਤੇਹਰੀਫ਼ਾਂ ਬਹੁਤ ਜਿਆਦਾ ਹਨ ਯਾਦ ਰਹੇ ਕੇ ਤੇਹਰੀਫ਼ ਕਰਨਾ ਗੁੰਮਰਾਹੀ ਹੈ ਇਸਤੋਂ ਬੱਚਣਾ ਬਹੁਤ ਜਰੂਰੀ ਹੈ ਅਸੀਂ ਅੱਲ੍ਹਾ ਤਾਅਲਾ ਦੀਆਂ ਸਾਰੀਆਂ ਸਿਫ਼ਾਤਾਂ ਨੂੰ ਉਸਦੇ ਜਾਹਿਰ ਤੇ ਮਹਮੂਲ ਕਰਦੇ ਹਾਂ ,ਬਿਨਾਂ ਤੇਹਰੀਫ਼, ਤਾਵੀਲ, ਤਸ਼ਬੀਹ, ਤੈਅਕੀਫ਼ ਵਗੈਰਾ ਦੇ ਇਹੀ ਸਲਫ਼ ਦਾ ਮਨਹਜ ਹੈ

[ਤਏਕੀਫ਼[6]]

(6) ਇਹ ਓਹ ਹਨ ਜਿਹੜੇ ਅੱਲ੍ਹਾ ਤਾਅਲਾ ਦੀਆਂ ਸਿਫ਼ਾਤਾਂ ਦੀ ਹਕੀਕਤ ਅਤੇ ਕੈਫ਼ੀਅਤ ਦਾ ਤਾਅਯੁੱਨ ਕਰਦੇ ਹਨ ਅਤੇ ਇਸੇ ਦੇ ਮੁਤਲਾਸ਼ੀ ਹਨ ਹਾਲਾਂਕੇ ਅੱਲ੍ਹਾ

ਤਾਅਲਾ ਨੇ ਇਹਨਾਂ ਸਿਫ਼ਾਤਾਂ ਨੂੰ ਆਪਣੇ ਲਈ ਮੱਖਸੂਸ ਕਰ ਰੱਖੇਆ ਹੈ ਅਤੇ ਇਹਨਾਂ ਤਕ ਰਸਾਈ ਮੁਮਕਿਨ ਨਹੀਂ
(ਤੁਹਫ਼ਾ ਤੁਲ ਮਹਦੀ ਸ਼ਰਾਹ ਤਿਰਮਿਜੀ ਸ਼ੇਖ ਫ਼ਾਲੇਹ ਬਿਨ ਮਹਦੀ ਸਫ਼ਾ 32)

## ਅਧਿਆਇ: 3

## ਸਲਫ਼ ਏ ਸਾਲਿਹੀਨ ਅਤੇ ਅਸਹਾਬੁਲ ਹਦੀਸ ਦਾ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਬਾਰੇ ਅਕੀਦਾ

ਸਲਫ਼ ਏ ਸਾਲਿਹੀਨ ਅਤੇ ਅਸਹਾਬੁਲ ਹਦੀਸ ਦਾ ਅਕੀਦਾ ਹੈ ਕੇ ਅਸੀਂ ਉਹਨਾਂ ਤਮਾਮ ਸਿਫ਼ਾਤਾਂ ਨੂੰ ਜਿਨਾਂ ਦਾ ਬਿਆਨ ਕੁਰਆਨ ਅਤੇ ਸਹੀ ਹਦੀਸ ਵਿੱਚ ਮੌਜੂਦ ਹੈ ਜਿਵੇਂ ਕੇ ਸਮਾ (ਦੇਖਣਾ), ਬਸਰ (ਸੁਣਨਾ), ਐਨ (ਅੱਖਾਂ), ਵਜ੍ਹ (ਚੇਹਰਾ), ਇਲਮ , ਕੁੱਵਤ, ਕਾਦਿਰ, ਇੱਜਤ, ਅਜਮਤ, ਮਸ਼ੀਅਤ, ਕਲਾਮ, ਰਜਾ, ਗਜਬ, ਹੁੱਬ (ਪਿਆਰ), ਸਖਤ, ਜਿਹਕ (ਹੱਸਣਾ) [(1)] ਅਤੇ ਇਸਤੋਂ ਇਲਾਵਾ ਬਾਕੀ ਸਾਰੀਆਂ ਸਿਫ਼ਾਤਾਂ ਨੂੰ ਮੱਖਲੂਕ ਦੇ ਨਾਲ ਤਸਬੀਹ ਦਿੱਤੇ ਬਗੈਰ ਮੰਨਦੇ ਹਾਂ, ਬਲਕੇ ਇਹਨਾਂ ਸਿਫ਼ਾਤਾਂ ਬਾਰੇ ਜੋ ਅੱਲ੍ਹਾ ਅਤੇ ਉਸਦੇ ਰਸੂਲ ਨੇ ਫ਼ਰਮਾਇਆ ਬਸ ਉਹਦੇ ਤੇ ਹੀ ਇਕਤਿਫ਼ਾ ਕਰਦੇ ਹਾਂ ਅਤੇ ਇਹਨਾਂ ਵਿੱਚ ਕਿਸੇ ਵੀ ਕਿਸਮ ਦਾ ਵਾਧਾ, ਵਿਗਾੜ, ਬਦਲਾਵ, ਤਹਰੀਫ਼ ਨਹੀਂ ਕਰਦੇ ਅਤੇ ਨਾ ਹੀ ਇਹਨਾਂ ਦੀ ਕੈਫ਼ੀਅਤ ਅਤੇ ਤਸਬੀਹ ਬਿਆਨ ਕਰਦੇ ਹਾਂ

ਅਤੇ ਬਿਨਾਂ ਕਿਸੇ ਗਲਤ ਤਾਵੀਲ ਦੇ ਇਹਨਾਂ ਸਿਫ਼ਾਤ ਅਤੇ ਅਲਫ਼ਾਜ ਨੂੰ ਇਹਨਾਂ ਦੇ ਜਾਹਿਰ ਤੇ ਮਹਮੂਲ ਕਰਦੇ ਹਾਂ

ਅਤੇ ਇਹਨਾਂ ਦੇ ਇਲਮ ਨੂੰ ਅੱਲ੍ਹਾ ਦੇ ਸੁਪੁਰਦ ਕਰਦੇ ਹਾਂ

ਅਤੇ ਇਸ ਗੱਲ ਦਾ ਇਕਰਾਰ ਕਰਦੇ ਹਾਂ ਕੇ ਤਾਵੀਲ ਦਾ ਇਲਮ ਅੱਲ੍ਹਾ ਦੇ ਕੋਲ ਹੈ ਜਿਵੇਂ ਕੇ ਅੱਲ੍ਹਾ ਨੇ ਰਾਸ਼ਿਖ ਫਿਲ ਇਲਮ ਲੋਕਾਂ ਦੇ (ਅੱਲ੍ਹਾ ਬਾਰੇ) (ਅਕੀਦੇ) ਦੀ ਖ਼ਬਰ ਦਿੰਦੇ ਹੋਏ ਫ਼ਰਮਾਇਆ ਹੈ

ਅਤੇ ਇਲਮ ਵਿੱਚ ਪੁਖਤਗੀ ਰੱਖਣ ਵਾਲੇ ਕਹਿੰਦੇ ਹਨ ਕੇ ਅਸੀਂ ਇਸ ਉੱਪਰ ਇਮਾਨ ਲੇ ਆਏ ਅਤੇ ਅਕਲ ਵਾਲਿਆਂ ਤੋਂ ਇਲਾਵਾ ਕੋਈ ਨਸ਼ੀਹਤ  ਹਾਸਿਲ ਨਹੀ ਕਰਦਾ (3:7)

ਅੱਲ੍ਹਾ ਦੀ ਕਿਤਾਬ ਦੀਆਂ ਆਇਤਾਂ ਅਤੇ ਅੱਲ੍ਹਾ ਦੇ ਨਬੀ ਦੀਆਂ ਸਹੀ ਹਦੀਸਾਂ ਦੇ ਅਨੁਸ਼ਾਰ ਅੱਲ੍ਹਾ ਦੇ ਇਨ੍ਹਾਂ ਗੁਣਾਂ ਦੀ ਇਸਬਾਤ (ਪੁਸ਼ਟੀ) ਕਰਦੇ ਹਾਂ ਅਤੇ ਇਹ

ਸਿਫਾਤ ਬਹੁਤ ਜਿਆਦਾ ਹਨ, ਜੇ ਇਨ੍ਹਾਂ ਸਾਰਿਆਂ ਨੂੰ ਕਵਰ ਕਰ ਲਿਆ ਜਾਵੇ ਤਾਂ ਕਿਤਾਬ ਵੱਡੀ ਹੋ ਜਾਵੇਗੀ,
ਅਤੇ ਉੱਲਮਾ ਏ ਦੀਨ ਦੀ ਇਨ੍ਹਾਂ ਹਦੀਸਾਂ 'ਤੇ ਸਹਿਮਤੀ ਹੈ ।
ਅਤੇ ਇਹਨਾਂ ਸਾਰੀਆਂ ਹਦੀਸਾਂ ਦੀਆਂ ਸਨਦਾ ਕਿਤਾਬ "ਅਲ-ਇੰਤਸਾਰ" ਵਿੱਚ ਹਨ।ਕਿਉਂਕਿ ਕਿਤਾਬ ਦੇ ਸ਼ੁਰੂ ਵਿਚ ਅਸੀਂ ਆਪਣੇ ਆਪ ਨੂੰ ਸੰਖੇਪਤਾ ਅਤੇ ਘੱਟੋ-ਘੱਟ ਮਾਤਰਾ ਤੱਕ ਸੀਮਤ ਕਰਨ ਦੀ ਸ਼ਰਤ ਰੱਖੀ ਹੈ, ਇਸ ਲਈ ਅਸੀਂ ਆਪਣੇ ਆਪ ਨੂੰ ਸਿਰਫ ਸਹੀ ਹਦੀਸ ਬਿਆਨ ਕਰਨ ਤੱਕ ਹੀ ਸੀਮਤ ਰੱਖਾਂਗੇ ਅਤੇ ਇਨ੍ਹਾਂ ਹਦੀਸ ਦੀਆਂ ਸਨਦਾਂ ਨੂੰ ਜੋ ਕਿ ਸਹੀ ਕਿਤਾਬਾਂ ਵਿਚ ਮੌਜੂਦ ਹਨ। ਉੱਥੇ ਦੇਖਿਆ ਜਾ ਸਕਦਾ ਹੈ

## ਫੁੱਟ ਨੋਟਸ

[ਉਹਨਾਂ ਤਮਾਮ ਸਿਫ਼ਾਤਾਂ ਨੂੰ1]
1.ਇਹਨਾਂ ਤਮਾਮ ਸਿਫ਼ਾਤਾਂ ਨੂੰ ਤਫ਼ਸੀਲ ਦੇ ਨਾਲ ਜਾਨਣ ਲਈ
ਦੇਖੋ ਸ਼ਰਹ ਰਿਸਾਲਾ ਨਿਜਾਤਿਆ (ਸਫ਼ਾ 67-75)

## ਅਧਿਆਇ: 4
## ਕੁਰਆਨ ਅੱਲ੍ਹਾ ਤਾਅਲਾ ਦਾ ਕਲਾਮ ਹੈ ਅਤੇ ਮਖਲੂਕ ਨਹੀਂ ਹੈ

ਅਹਿਲੇ ਸੁੰਨਤ ਵਲ-ਜਮਾਤ ਇਹ ਗਵਾਹੀ ਦਿੰਦੇ ਹਨ ਅਤੇ ਅਕੀਦਾ ਰੱਖਦੇ ਹਨ ਕਿ ਕੁਰਆਨ ਅੱਲ੍ਹਾ ਤਾਅਲਾ ਦਾ ਕਲਾਮ, ਕਿਤਾਬ, ਉਸਦਾ ਖਿਤਾਬ, ਉਸਦੀ ਵਹੀ, ਅਤੇ ਉਸਦੀ ਤਰਫ ਤੋਂ ਨਾਜਿਲ ਸ਼ੁਦਾ ਗੈਰ ਮੱਖਲੂਕ ਹੈ ਅਤੇ ਜਿਸ ਵਿਅਕਤੀ ਨੇ ਇਸਦੇ ਮੱਖਲੂਕ ਹੋਣ ਦਾ ਕੌਲ ਜਾਂ ਅਕੀਦਾ ਰੱਖਿਆ
ਤਾਂ ਉਹ ਅਸਹਾਬੁਲ ਹਦੀਸ ਦੇ ਨਜਦੀਕ ਕਾਫ਼ਰ ਹੈ[(1)]

[(1) ਇਮਾਮ ਅਲ ਲਾਲਿਕਾਇ ਨੇ ਅਹਿਲੇ ਸੁੰਨਤ ਵਲ ਜਮਾਤ ਦਾ ਇਸ ਮਸਲੇ ਉੱਪਰ ਇਜਮਾ ਨਕਲ ਕੀਤਾ ਹੈ ਅਤੇ ਇਸਦੇ ਮੁਤਾਲਿੱਕ 550 ਤੋਂ ਜ਼ਿਆਦਾ ਉਲਮਾ ਦੇ ਅਕਵਾਲ ਜਿਕਰ ਕੀਤੇ ਹਨ
(ਸ਼ਰਹ ਉਸੂਲ ਅਲ-ਅਤਿਕਾਦ ਅਹਲੇ ਸੁੰਨਤ 2/227-369)
ਅਤੇ ਤਫ਼ਸੀਲ ਲਈ ਦੇਖੋ ਅਲ-ਇਬਾਨਾ (105-140) ]

ਅਤੇ ਕੁਰਆਨ ਉਹ ਕਿਤਾਬ ਹੈ ਜੋ ਅੱਲ੍ਹਾ ਦਾ ਕਲਾਮ ਹੈ ਉਸਦੀ ਵਹੀ, ਜੋ ਜਿਬਰਾਈਲ (ਅਲੈਈ-ਹਿਸ-ਸਲਾਮ) ਅਲ-ਅਮੀਨ ਦੇ ਜਰੀਏ ਅਰਬੀ ਜ਼ੁਬਾਨ ਵਿੱਚ ਨਬੀ ﷺ ਉੱਤੇ ਨਾਜ਼ਿਲ ਹੋਈ ਹੈ, ਅਜਿਹੀ ਕੌਮ ਦੇ ਲਈ ਜਿਹੜੀ ਇਹ ਇਲਮ ਰੱਖਦੀ ਹੈ ਕੇ (ਇਹ ਕੁਰਆਨ ਜੰਨਤ ਦੀ) ਖੁਸ਼ਖਬਰੀ ਦੇਣ ਵਾਲਾ ਅਤੇ (ਜਹਨੰਮ) ਤੋਂ ਡਰਾਉਣ ਵਾਲਾ ਹੈ।
ਜਿਵੇਂ ਕਿ ਅੱਲਾਹ ਤਾਅਲਾ ਨੇ ਫ਼ਰਮਾਇਆ
ਅਤੇ ਯਕੀਨਨ ਇਹ ਤਮਾਮ ਜਹਾਨਾਂ ਦੇ ਰੱਬ ਦੀ ਤਰਫ ਤੋਂ ਨਾਜ਼ਿਲ ਕਰਦਾ ਹੈ, ਰੂਹ ਅਮੀਨ (ਜਿਬਰਾਈਲ) ਇਸਨੂੰ ਤੁਹਾਡੇ ਦਿਲ ਉੱਤੇ ਲੈਕੇ ਉਤਰੇ ਹਨ। ਤਾਂ ਕੇ ਤੁਸੀਂ ਡਰਾਉਣ ਵਾਲਿਆਂ ਵਿੱਚੋਂ ਹੋ ਜਾਵੋ, ਫ਼ਸੀਹ (ਵਾਜਿਹ) ਅਰਬੀ ਜ਼ੁਬਾਨ ਵਿੱਚ।
26:193-195

ਅਤੇ ਇਹ (ਕੁਰਆਨ) ਅਜਿਹੀ ਕਿਤਾਬ ਹੈ ਜਿਸਦੀ ਨਬੀ ﷺ ਨੇ ਆਪਣੀ ਉੱਮਤ ਨੂੰ ਤਬਲੀਗ ਕੀਤੀ ਹੈ।
ਜਿਵੇ ਕੇ ਆਪ ਨੂੰ ਇਸਦਾ ਹੁਕਮ ਦਿੱਤਾ ਗਿਆ
ਐ ਰਸੂਲ ਤੁਹਾਡੇ ਰੱਬ ਦੀ ਤਰਫ ਤੋਂ ਜੋ ਤੁਹਾਡੇ ਉੱਪਰ ਨਾਜ਼ਿਲ ਕੀਤਾ ਗਿਆ ਹੈ ਉਹ (ਲੋਕਾਂ) ਤੱਕ ਪਹੁੰਚਾ ਦਵੋ।
5:67

ਬਸ ਉਹ ਚੀਜ਼ ਜਿਸਦੀ ਨਬੀ ﷺ ਨੇ ਤਬਲੀਗ ਕੀਤੀ ਹੈ ਉਹ ਅੱਲਾਹ ਦਾ ਹੁਕਮ ਅਤੇ ਕਲਾਮ ਹੈ

ਅਤੇ ਇਸ ਬਾਰੇ ਵਿੱਚ ਨਬੀ ਮੁਹੰਮਦ ﷺ ਨੇ ਫਰਮਾਇਆ
ਕੀ ਤੁਸੀਂ ਮੈਨੂੰ ਮੇਰੇ ਰੱਬ ਦੇ ਕਲਾਮ ਦੀ ਤਬਲੀਗ ਤੋਂ ਰੋਕਦੇ ਹੋ।

[ਸਹੀ ਖ਼ਲਕ ਅਫ਼ਾਲ ਅਲ ਇਬਾਦ ਬੁਖ਼ਾਰੀ (214,87),
ਸੁਨਨ ਅਬੁ ਦਾਊਦ (4734) ,
ਤਿਰਮਿਜੀ 2925 ਨੇ ਕਿਹਾ ਹਸਨ ਸਹੀ ,
ਸੁਨਨ ਇਬਨੇ ਮਾਜਾ (201)
ਮੁਸਨਦ ਅਹਿਮਦ (390/3 ਨੰਬਰ: 15192)
ਮੁਸੰਨਫ਼ ਇਬਨੇ ਅਬੀ ਸ਼ੈਅਬਾ (39342),
ਸਹੀ ਇਬਨੇ ਹਿੱਬਾਨ (1274 ਅਰਥ),
ਮੁਸਨਦ ਅਬੀ ਯਾਅਲਾ (1887),
ਨਸਾਈ ਸੁਨਨ ਅਲ-ਕੁਬਰਾ (7727),
ਮੁਸਤਦਰਕ ਅਲ-ਹਾਕਿਮ (2/612-613)
ਸ਼ਰਹ ਉਸੂਲ ਅਲ-ਅਤਿਕਾਦ ਅਲ ਲਾਲਿਕਾਇ (555, 554),
ਅਲ ਰੱਦ ਅਲਾ ਜਹਮੀਆ ਦਾਰਮੀ (284),
ਅਲ-ਅਲਬਾਨੀ ਅਸ ਸਹੀਹਾ (1947)]

ਅਤੇ ਇਹ (ਕੁਰਆਨ) ਅਜਿਹੀ ਕਿਤਾਬ ਹੈ ਜਿਸਨੂੰ ਸੀਨੇ ਹਿਫ਼ਜ਼ ਕਰਦੇ ਹਨ ਜ਼ੁਬਾਨਾਂ ਇਸਦੀ ਤਿਲਾਵਤ ਕਰਦੀਆਂ ਹਨ ਅਤੇ ਇਸਨੂੰ ਸਹੀਫ਼ਿਆਂ ਵਿੱਚ ਲਿਖਿਆ ਜਾਂਦਾ ਹੈ ਇਸ ਲਈ ਕਿਸੇ ਕਾਰੀ ਦੀ ਕਿਰਆਤ, ਬੋਲਣ ਵਾਲੇ ਦਾ ਤਲੱਫ਼ੁਜ, ਅਤੇ ਹਿਫ਼ਜ਼ ਕਰਨ ਵਾਲੇ ਦੇ ਹਿਫ਼ਜ਼ ਦੇ ਨਾਲ ਇਹ ਕਿਵੇਂ ਬਦਲ ਸਕਦੀ ਹੈ ?

ਜਿਵੇਂ ਵੀ ਇਸਦੀ ਤਿਲਾਵਤ ਕੀਤੀ ਜਾਵੇ ਅਤੇ ਜਿਸ ਜਗ੍ਹਾ ਵੀ ਇਸਨੂੰ ਪੜ੍ਹਿਆ ਜਾਵੇ ਜਾਂ ਅਹਲੇ ਇਸਲਾਮ ਦੇ ਕਾਗਜਾਂ ਅਤੇ ਉਹਨਾਂ ਦੇ ਬੱਚਿਆਂ ਦੀਆਂ ਤਖਤੀਆਂ ਤੇ ਲਿਖਿਆ ਗਿਆ ਹੋਵੇ। ਇਹ ਤਮਾਮ ਅੱਲਾਹ ਦੀ ਅਜਿਹੀ ਕਲਾਮ ਹੈ ਜੋ ਗੈਰ ਮਖ਼ਲੂਕ ਹੈ, ਬਸ ਜਿਸਨੇ ਵੀ ਇਸਦੇ (ਕੁਰਆਨ) ਦੇ ਮਖ਼ਲੂਕ ਹੋਣ ਦਾ ਦਾਅਵਾ ਜਾਂ ਗੁਮਾਨ ਕੀਤਾ ਤਾਂ ਉਸਨੇ ਅੱਲ੍ਹਾ ਤਾਅਲਾ ਨਾਲ ਕੁਫਰ ਕੀਤਾ।

ਮੈਂ ਹਾਕਿਮ ਅਬੂ ਅਬਦੁੱਲਾਹ ਤੋਂ ਸੁਣਿਆ ਹੈ, ਉਹ ਕਹਿੰਦੇ ਹਨ ਮੈਂ ਇਮਾਮ ਅਬੂ ਵਲੀਦ ਹਿਸਾਨ ਬਿਨ ਮੁਹੰਮਦ ਤੋਂ ਸੁਣਿਆ, ਉਹ ਕਹਿੰਦੇ ਹਨ ਕੇ ਮੈਂ ਇਮਾਮ ਅਬੂ ਬਕਰ ਮੁਹੰਮਦ ਬਿਨ ਇਸਹਾਕ ਬਿਨ ਖੁਜੈਮਾਂ ਤੋਂ ਸੁਣਿਆ ਉਹ ਕਹਿ ਰਹੇ ਸੀ।

ਇਮਾਮ ਇਬਨੇ ਖੁਜੈਮਾਂ ਫ਼ਰਮਾਉਂਦੇ ਹਨ
ਕੇ ਕੁਰਆਨ ਅੱਲ੍ਹਾ ਤਾਅਲਾ ਦਾ ਕਲਾਮ ਹੈ ਮਖ਼ਲੂਕ ਨਹੀਂ, ਬਸ ਜਿਸ ਵਿਅਕਤੀ ਨੇ ਵੀ ਇਸਨੂੰ ਮਖ਼ਲੂਕ ਕਿਹਾ ਉਹ ਕਾਫ਼ਿਰ ਹੈ, ਉਸਦੀ ਗਵਾਹੀ ਕ਼ੁਬੂਲ ਨਹੀਂ ਕੀਤੀ ਜਾਵੇਗੀ, ਅਤੇ ਨਾਂ ਹੀ ਉਸਦੀ ਬਿਮਾਰ ਪੁਰਸੀ ਕੀਤੀ ਜਾਵੇਗੀ, ਉਸਦੀ ਨਮਾਜ ਏ ਜਨਾਜ਼ਾ ਵੀ ਨਹੀਂ ਪੜ੍ਹੀ ਜਾਵੇਗੀ ਅਤੇ ਨਾਂ ਹੀ ਉਸਨੂੰ ਮੁਸਲਮਾਨਾਂ ਦੇ ਕਬਰਿਸਤਾਨ ਵਿੱਚ ਦਫ਼ਨ ਕੀਤਾ ਜਾਵੇਗਾ, ਹਾਂ ਅਗਰ ਉਹ ਤੌਬਾ ਕਰ ਲਵੇ ਤਾਂ ਉਸਦੀ ਤੌਬਾ ਕ਼ੁਬੂਲ ਕਰ ਲਈ ਜਾਵੇਗੀ ਨਹੀਂ ਤਾਂ ਉਸਨੂੰ ਮੌਤ ਦੀ ਸਜ਼ਾ ਦਿੱਤੀ ਜਾਵੇਗੀ
[(ਸਨਦ ਸਹੀ) ਸ਼ਿਅਰ ਆਲਮ ਅਨ ਨੁਬਲਾ ਜ਼ਹਬੀ (14/379)
ਤਜਕਿਰਾ ਤੁਲ ਹੁਫਾਜ਼ (2/728-729) ਮੁਖ਼ਤਸਰ]

ਅਤੇ ਰਿਹਾ ਕੁਰਆਨ ਦੇ ਅਲਫਾਜ਼ ਦਾ ਮਾਮਲਾ ਤਾਂ ਇਸਦੇ ਬਾਰੇ ਵਿੱਚ ਸੇਖ਼ ਅਬੂ ਬਕਰ ਇਸਮਾਈਲ ਅਲ ਜੁਰਜਾਨੀ (ਰਹਿ) ਨੇ ਆਪਣੇ ਰਿਸਾਲੇ ਵਿੱਚ, ਜਿਹੜਾ

ਉਹਨਾਂ ਨੇ ਜਿਲਾਨ (ਸ਼ਹਿਰ) ਵਾਲਿਆਂ ਲਈ ਲਿਖਿਆ ਹੈ, ਜਿਕਰ ਕੀਤਾ ਹੈ ਕੇ ਜਿਸਨੇ ਇਸ ਗੱਲ ਦਾ ਗੁਮਾਨ ਕੀਤਾ ਕਿ ਕੁਰਆਨ ਪੜ੍ਹਦੇ ਸਮੇਂ ਉਸਦੇ ਅਲਫਾਜ਼ ਮਖ਼ਲੂਕ ਹਨ ਤਾਂ ਹਕੀਕਤਨ ਉਸਨੇ ਕੁਰਆਨ ਨੂੰ ਮਖ਼ਲੂਕ ਕਹਿ ਦਿੱਤਾ। (ਲਫਜ਼ੀਆ ਉਹ ਲੋਕ ਹਨ ਜਿਹੜੇ ਆਖਦੇ ਹਨ ਕੇ ਅਸੀਂ ਕੁਰਆਨ ਦੇ ਜੋ ਅਲਫਾਜ਼ ਪੜ੍ਹਦੇ ਹਾਂ ਉਹ ਮਖ਼ਲੂਕ ਹਨ। ਸਲਫ਼ ਨੇ ਅਜਿਹੇ ਲੋਕਾਂ ਨੂੰ ਬਿਦਾਅਤੀ ਕਰਾਰ ਦਿੱਤਾ ਹੈ।)

ਅਤੇ ਇਬਨੇ ਮਹਦੀ ਤਬਰੀ ਨੇ ਆਪਣੀ ਕਿਤਾਬ "ਅਲ-ਐਤਿਕਾਦ" ਜਿਹੜੀ ਉਹਨਾਂ ਨੇ ਆਪਣੇ ਸ਼ਹਿਰ ਵਾਲਿਆਂ ਲਈ ਲਿਖੀ ਹੈ, ਵਿੱਚ ਲਿਖਿਆ ਹੈ ਕੇ ਅਹਲੇ ਸੁੰਨਤ ਵਲ ਜਮਾਤ ਦਾ ਇਹ ਮਜ਼ਹਬ ਹੈ, ਕੇ ਕੁਰਆਨ ਅੱਲਾਹ ਦਾ ਕਲਾਮ, ਉਸਦੀ ਵਹੀ, ਉਸਦੀ ਤਰਫ਼ ਤੋਂ ਨਾਜ਼ਿਲ ਸ਼ੁਦਾ, ਉਸਦਾ ਹੁਕਮ ਹੈ ਅਤੇ ਗੈਰ ਮਖ਼ਲੂਕ ਹੈ। ਅਤੇ ਜਿਸਨੇ ਇਸਨੂੰ ਮਖ਼ਲੂਕ ਕਿਹਾ ਤਾਂ ਉਹ ਕਾਫ਼ਿਰ ਹੋ ਗਿਆ ਯਕੀਨਨ ਕੁਰਆਨ ਸਾਡੇ ਸੀਨਿਆਂ ਵਿੱਚ ਮਹਿਫ਼ੂਜ਼ ਹੈ, ਸਾਡੀਆਂ ਜ਼ੁਬਾਨਾਂ ਤੇ ਪੜ੍ਹਿਆ ਜਾਣ ਵਾਲਾ ਹੈ ਅਤੇ ਸਾਡੇ ਸਹਿਫ਼ਿਆਂ ਵਿੱਚ ਲਿਖਿਆ ਹੋਇਆ ਹੈ। ਅਤੇ ਇਹ ਉਹ ਕਲਾਮ ਹੈ ਜਿਸਦੇ ਨਾਲ ਅੱਲਾਹ ਨੇ ਕਲਾਮ ਫ਼ਰਮਾਇਆ ਹੈ। ਤਾਂ ਜਿਸ ਵਿਅਕਤੀ ਨੇ ਕਿਹਾ ਮੇਰੇ ਅਲਫਾਜ਼ ਦੇ ਨਾਲ ਕੁਰਆਨ ਮਖ਼ਲੂਕ ਹੈ ਜਾਂ ਮੇਰੇ ਅਲਫਾਜ਼ ਮਖ਼ਲੂਕ ਹਨ ਤਾਂ ਉਹ ਜਾਹਿਲ ,ਗੁੰਮਰਾਹ, ਅਤੇ ਕਾਫ਼ਿਰ ਹੈ।

ਅਤੇ ਮੈਂ ਇਸ ਕੌਲ ਨੂੰ ਇਬਨੇ ਮਹਦੀ ਦੀ ਕਿਤਾਬ ਤੋਂ ਇੰਨ ਬਿੰਨ ਨਕਲ ਕੀਤਾ ਹੈ ਕਿਓਂਕਿ ਮੈਂ ਇਸ ਕੌਲ ਨੂੰ ਫ਼ਾਇਦੇਮੰਦ ਪਾਇਆ ਹੈ।
ਇਮਾਮ ਤਬਰੀ ਨੇ ਇਲਮ ਉਲ ਕਲਾਮ ਦੇ ਬਹੁਤ ਬੜੇ ਆਲਿਮ ਅਤੇ ਬਹੁਤ ਕਿਤਾਬਾਂ ਦੇ ਮੁਸੰਨ-ਨਿਫ ਹੋਣ ਦੇ ਬਾਵਜੂਦ ਜਿਕਰ ਕਰਦਾ ਕਿਤਾਬ ਵਿੱਚ ਅਹਲੇ ਹਦੀਸ, ਸਲਫ਼ ਸਾਲਿਹੀਨ ਦੇ ਅਕੀਦੇ ਦੀ ਪੈਰਵੀ ਕੀਤੀ ਹੈ।

ਮੈਨੂੰ ਖ਼ਬਰ ਦਿੱਤੀ ਅਬੁ ਅਬਦੁੱਲਾਹ ਹਾਫ਼ਿਜ਼ ਨੇ, ਉਹਨਾਂ ਨੇ ਕਿਹਾ ਮੈਂ ਅਬੁ ਅਮਰੂ ਅਲ ਮੁਸਤਮਲੀ ਦਾ ਖ਼ਤ ਪੜ੍ਹਿਆ-ਉਹ ਕਹਿੰਦੇ ਹਨ ਕੇ ਮੈਂ ਅਬੁ ਉਸਮਾਨ ਸਈਦ ਬਿਨ ਅਸ਼ਕਾਬ ਤੋਂ ਸੁਣਿਆ, ਉਹ ਕਹਿੰਦੇ ਹਨ ਕਿ ਮੈਂ ਇਸਹਾਕ ਬਿਨ ਇਬਰਾਹੀਮ

(ਇਬਨੇ ਰਹਵੇਅ) ਤੋਂ ਨੀਸ਼ਾਬੁਰ ਵਿੱਚ ਸਵਾਲ ਕੀਤਾ (ਲਫ਼ਜ ਬਿਲ ਕੁਰਆਨ ਦੇ ਬਾਰੇ ਵਿੱਚ) ਤਾਂ ਉਹਨਾਂ ਨੇ ਕਿਹਾ-ਕਿ ਇਹ ਜਾਇਜ ਹੀ ਨਹੀਂ ਹੈ ਕੇ ਨਿਸ਼ਾਪੁਰ ਵਿੱਚ ਇਸ ਮਸਲੇ ਦੇ ਬਾਰੇ ਮੁਨਾਜਰਾ, ਅਤੇ ਬਹਿਸ ਕੀਤੀ ਜਾਵੇ। ਕੁਰਆਨ ਅੱਲ੍ਹਾ ਤਾਅਲਾ ਦਾ ਕਲਾਮ ਹੈ ਅਤੇ ਗੈਰ ਮਖ਼ਲੂਕ ਹੈ।

ਮੁਹੰਮਦ ਬਿਨ ਜਰੀਰ ਤਬਰੀ ਨੇ ਆਪਣੀ ਕਿਤਾਬ ਐਤਿਕਾਦ ਵਿੱਚ ਬਿਆਨ ਕੀਤਾ ਹੈ ਜੋ ਉਹਨਾਂ ਨੇ ਇਸ ਮਸਲੇ ਦੇ ਬਾਰੇ ਵਿੱਚ ਲਿਖੀ ਹੈ
ਕੀ ਬੰਦੇ ਦੀ ਜ਼ੁਬਾਨ ਤੋਂ ਨਿਕਲੇ ਹੋਏ ਕੁਰਆਨ ਦੇ ਅਲਫਾਜ਼ ਮਖ਼ਲੂਕ ਹਨ ?
ਤਾਂ ਇਸ ਬਾਰੇ ਵਿੱਚ ਕਿਸੇ ਸਹਾਬੀ ਤੋਂ ਕੋਈ ਅਥਰ ਮਨਕੂਲ ਨਹੀਂ ਹੈ ਅਤੇ ਨਾਂ ਹੀ ਕਿਸੇ ਤਾਬੀ ਤੋਂ।
ਹਾਂ ਪਰ ਉਸਦੀ ਗੱਲ, ਜਿਸਦੀ ਗੱਲ ਵਿੱਚ ਨਫ਼ਾ ਅਤੇ ਸਿਫ਼ਾ ਹੈ। ਅਤੇ ਉਸਦੀ (ਇਹ) ਗੱਲ ਮੰਨਣ ਵਿੱਚ ਹਿਦਾਇਤ ਅਤੇ ਕਾਮਯਾਬੀ ਹੈ। ਅਤੇ ਉਹ ਵਿਅਕਤੀ ਜਿਸਦੀ ਗੱਲ ਪਹਿਲੇ ਇਮਾਮਾਂ ਦੀ ਗੱਲ ਦੇ ਬਰਾਬਰ ਹੋਵੇ ਜਿਵੇ ਕੇ ਅਬੂ ਅਬਦੁੱਲਾਹ ਅਹਿਮਦ ਇਬਨੇ ਹੰਮਬਲ ਹਨ।
ਤਿਰਮੀਜ਼ੀ ਨੇ ਮੈਨੂੰ ਬਿਆਨ ਕੀਤਾ ਹੈ ਉਹ ਕਹਿੰਦੇ ਹਨ ਕਿ ਉਹਨਾਂ ਨੇ ਅਹਿਮਦ ਇਬਨੇ ਹੰਮਬਲ ਤੋਂ ਸੁਣਿਆ ਕੇ ਲਫ਼ਜ਼ੀ ਬਿਲ ਕੁਰਆਨ ਦਾ ਕਾਇਲ ਜਹਮੀ ਹੈ।

ਅੱਲ੍ਹਾ ਤਾਅਲਾ ਨੇ ਫ਼ਰਮਾਇਆ
ਤਾਂ ਉਸਨੂੰ ਪਨਾਹ ਦੇ ਇੱਥੋਂ ਤੱਕ ਕੇ ਉਹ ਅੱਲਾਹ ਦਾ ਕਲਾਮ ਸੁਣ ਲਵੇ।
9:6
ਇਮਾਮ ਅਹਿਮਦ ਆਖਦੇ ਹਨ ਕਿ ਫਿਰ ਕਿਸਨੇ ਇਹ (ਕਲਾਮ) ਸੁਣਿਆ ?
ਇਮਾਮ ਤਿਰਮਿਜੀ ਨੇ ਫ਼ਰਮਾਇਆ ਅਤੇ ਮੈਂ ਆਪਣੇ ਸਾਥੀਆਂ ਦੀ ਇੱਕ ਜਮਾਤ ਤੋਂ ਸੁਣਿਆ (ਜਿਹਨਾਂ ਦੇ ਨਾਮ ਮੈਨੂੰ ਯਾਦ ਨਹੀਂ ) ਉਹ ਇਮਾਮ ਅਹਿਮਦ ਤੋਂ ਬਿਆਨ ਕਰਦੇ ਹਨ ਕਿ ਜਿਹੜਾ ਵਿਅਕਤੀ ਇਹ ਕਹੇ ਕੇ ਮੇਰੇ ਕੁਰਆਨ ਦੇ ਅਲਫਾਜ਼ ਮਖ਼ਲੂਕ ਹਨ ਤਾਂ ਉਹ ਜਹਮੀ ਹੈ। ਅਤੇ ਜੋ ਕਹੇ ਗੈਰ ਮਖ਼ਲੂਕ ਹੈ ਤਾਂ ਉਹ ਬਿਦਾਅਤੀ ਹੈ।
[(ਸਹੀ) ਅਸ ਸੁੰਨਾਹ ਅਬਦੁੱਲਾਹ ਬਿਨ ਅਹਿਮਦ (1/165)]

ਇਬਨੇ ਜਰੀਰ ਨੇ ਕਿਹਾ ਕਿ ਸਾਡੇ ਕੋਲ (ਇਸ ਮਾਮਲੇ ਵਿੱਚ) ਇਸ ਤੋਂ ਇਲਾਵਾ ਹੋਰ ਕੋਈ ਗੱਲ ਨਹੀਂ ਹੈ, ਕਿ ਉਸਦੀ (ਇਮਾਮ ਅਹਿਮਦ) ਦੀ ਗੱਲ ਤੋਂ ਇਲਾਵਾ ਕੋਈ ਹੋਰ ਗੱਲ ਆਖੀਏ, ਅਤੇ ਨਾ ਹੀ ਸਾਡੇ ਕੋਲ ਇਸ ਮਾਮਲੇ ਵਿੱਚ ਕੋਈ ਅਜਿਹਾ ਇਮਾਮ ਹੈ, ਜਿਸ ਦੀ ਅਸੀਂ ਪੈਰਵੀ ਕਰੀਏ, ਅਤੇ ਉਸ ਦੀ ਗੱਲ ਵਿੱਚ ਕਿਨਾਅਤ ਅਤੇ ਕਿਫ਼ਾਇਤ ਹੋਵੇ ਅਤੇ ਉਹ ਇਮਾਮ ਪੈਰਵੀ ਦੇ ਲਾਇਕ ਹੋਵੇ।
ਅਤੇ ਇਹ ਇਬਨੇ ਜਰੀਰ ਦੇ ਉਹ ਅਲਫ਼ਾਜ਼ ਹਨ ਜੋ ਮੈਂ ਉਹਨਾਂ ਦੀ ਕਿਤਾਬ ਅਲ ਐਤਿਕਾਦ ਵਿੱਚੋਂ ਨਕਲ ਕਿਤੇ ਹਨ
[ਅਲ ਐਤਿਕਾਦ ਪ 28-29]

ਅਤੇ ਮੈਂ ਕਹਿੰਦਾ ਹਾਂ ਕਿ ਇਬਨੇ ਜਰੀਰ ਨੇ ਆਪਣੀ ਜਾਤ ਤੋਂ ਉਸ ਗੱਲ ਦਾ ਇਨਕਾਰ ਕਰ ਦਿੱਤਾ ਹੈ, ਜੋ ਉਸਦੀ ਤਰਫ ਮਨਸੂਬ ਹੈ, ਅਤੇ ਉਸ ਉੱਪਰ ਤੁਹਮਤ ਲਗਾਈ ਗਈ ਹੈ, ਕਿ ਉਹ ਸੁੰਨਤ ਦੇ ਰਾਸਤੇ ਤੋਂ ਭਟਕ ਗਿਆ ਸੀ ਜਾਂ ਕਿਸੇ ਕਿਸਮ ਦੀ ਬਿਦਾਅਤ ਦੀ ਤਰਫ ਮਾਇਲ ਸੀ।
ਅਤੇ ਉਹ ਗੱਲ ਜੋ ਉਹਨਾਂ ਨੇ ਇਮਾਮ ਅਹਿਮਦ ਤੋਂ ਨਕਲ ਕੀਤੀ ਹੈ, ਕਿ ਲਫ਼ਜ਼ੀਅਤ ਦਾ ਕਾਇਲ ਅਸਲ ਵਿੱਚ ਜਹਮੀ ਹੀ ਹੈ, ਤਾਂ ਇਹ ਗੱਲ ਸਹੀ ਹੈ।

ਉਹਨਾਂ ਨੇ ਇਹ ਗੱਲ ਇਸ ਲਈ ਆਖੀ ਸੀ, ਕਿਉਂਕਿ ਜਹਮ ਅਤੇ ਉਸਦੇ ਸਾਥੀ ਕੁਰਆਨ ਨੂੰ ਸਿੱਧੇ ਤੌਰ ਤੇ ਹੀ ਮੱਖਲੂਕ ਕਹਿੰਦੇ ਸੀ, ਜਦਕਿ ਉਹ ਲੋਕ ਜੋ ਲਫ਼ਜ਼ੀ ਬਿਲ ਕੁਰਆਨ ਦੇ ਕਾਇਲ ਸਨ,ਇਸ ਕੌਲ ਦੇ ਜਰੀਏ ਹੌਲੀ ਹੌਲੀ ਖਲਕ ਏ ਕੁਰਆਨ ਤੱਕ ਪਹੁੰਚ ਜਾਂਦੇ ਸਨ, ਉਹ ਉਸ ਸਮੇਂ ਅਹਿਲੇ-ਸੁੰਨਤ ਤੋਂ ਡਰਦੇ ਸਨ, ਇਸ ਲਈ ਉਹ ਆਪਣੇ ਇਸ ਅਕੀਦੇ ਬਾਰੇ ਸਪੱਸ਼ਟ ਤੌਰ 'ਤੇ ਨਹੀਂ ਬੋਲਦੇ ਸੀ, ਕਿ ਕੁਰਆਨ ਮੱਖਲੂਕ ਹੈ, ਸਗੋਂ ਉਨ੍ਹਾਂ ਨੇ ਇਹ ਮੁੱਦਾ ਕੁਰਆਨ ਦੀ ਕਿਆਰਤ ਵਿੱਚ ਉਠਾਇਆ, ਅਤੇ ਉਹ ਇਹ ਕਹਿਣ ਦਾ ਇਰਾਦਾ ਰੱਖਦੇ ਸਨ ਕਿ ਕੁਰਆਨ ਸਾਡੀ ਕਿਰਆਤ ਨਾਲ ਮੱਖਲੂਕ ਹੈ।

ਇਸ ਲਈ ਇਮਾਮ ਅਹਿਮਦ ਨੇ ਉਨ੍ਹਾਂ ਨੂੰ ਜਹਮੀਆ ਕਿਹਾ। ਉਹਨਾਂ ਤੋਂ ਇਹ ਵੀ ਰਵਾਇਤ ਹੈ ਕਿ, "ਲਫਜ਼ੀਆ [ਗਿਰੋਹ] ਜਹਮੀਆ ਨਾਲੋਂ ਵੀ ਮਾੜਾ ਹੈ"
ਅਤੇ ਇਹ ਵੀ ਬਿਆਨ ਕੀਤਾ ਗਿਆ ਹੈ ਕਿ ਲਫਜ਼ੀਆ ਦਾ ਸ਼ਰ (ਬੁਰਾਈ) ਜਹਮੀਆ ਦੀ ਤਰਫ ਤੋਂ ਹੀ ਆਈ ਸੀ।
[ਅਸ ਸੁੰਨਾਹ ਅਬਦੁੱਲਾਹ ਇਬਨੇ ਅਹਿਮਦ 1/165 (185) ਸਹੀ]

ਅਤੇ ਦੂਸਰੀ ਗੱਲ ਜੋ ਮੁਹੰਮਦ ਇਬਨੇ ਜਰੀਰ ਨੇ ਇਮਾਮ ਅਹਿਮਦ ਤੋਂ ਨਕਲ ਕੀਤੀ ਹੈ ਕਿ ਜਿਹੜਾ ਵਿਅਕਤੀ ਇਹ ਕਹੇ ਕੇ ਮੇਰੇ ਕੁਰਆਨ ਦੇ ਅਲਫਾਜ਼ ਗੈਰ ਮਖ਼ਲੂਕ ਹਨ ਤਾਂ ਉਹ ਬਿਦਾਅਤੀ ਹੈ।
ਤਾਂ ਇਸ ਗੱਲ ਦਾ ਮਤਲਬ ਇਹ ਸੀ ਕਿ ਅਹਿਲੇ-ਸੁੰਨਤ ਦੇ ਸਲਫ਼ ਨੇ ਕੁਰਆਨ ਦੀ ਤਿਲਾਵਤ ਦੇ ਮਾਮਲੇ ਬਾਰੇ [ਇਸ ਤਰ੍ਹਾਂ ਦੀ ਕੋਈ] ਗੱਲ ਨਹੀਂ ਕੀਤੀ। ਉਨ੍ਹਾਂ ਨੂੰ ਇਸ ਦੀ ਕੋਈ ਲੋੜ ਵੀ ਨਹੀਂ ਸੀ। ਕੁਰਆਨ ਦੀ ਤਿਲਾਵਤ ਬਾਰੇ ਇਹ ਬਿਆਨਬਾਜ਼ੀ ਸਿਰਫ ਮੂਰਖ ਬੁੱਧੀ ਵਾਲੇ ਲੋਕਾਂ ਦੁਆਰਾ ਕੀਤੀ ਗਈ ਹੈ, ਜੋ ਨਵੀਆਂ ਨਵੀਆਂ ਬਿਦਾਅਤਾਂ ਨੂੰ ਜਨਮ ਦਿਨੇ ਹਨ ਅਤੇ ਗੁੰਮਰਾਹੀ ਦੇ ਜਿਹਨਾਂ ਰਾਹਾਂ ਤੋਂ ਉਹਨਾਂ ਨੂੰ ਰੋਕਿਆ ਗਿਆ ਸੀ, (ਉਹ ਇਸ ਨਸੀਹਤ) ਦੀ ਉਲੰਘਣਾ ਕਰਦੇ (ਉਸੇ ਵਿੱਚ ਦਾਖਿਲ ਹੁੰਦੇ) ਹਨ. [ਉਹ] ਦੋਸ਼ਪੂਰਨ ਕਲਾਮ ਕਰਨ ਵਾਲੇ ਲੋਕ ਸਨ, ਉਹਨਾਂ ਮਾਮਲਿਆਂ ਵਿੱਚ ਡੂੰਘਾਈ ਕਰਦੇ ਸਨ ਜਿਨ੍ਹਾਂ ਬਾਰੇ ਇਸਲਾਮ ਦੇ ਉੱਲਮਾ, ਸਲਫ਼ ਏ ਸਾਲੀਹੀਨ ਨੇ ਕਦੇ ਵੀ ਗੱਲ ਨਹੀਂ ਕੀਤੀ।
ਇਸ ਲਈ, ਇਮਾਮ [ਅਹਿਮਦ] ਨੇ ਕਿਹਾ ਕਿ ਇਹ ਬਿਆਨ ਆਪਣੇ ਆਪ ਵਿੱਚ ਇੱਕ ਬਿਦਾਅਤਾ (ਨਵੀਨਤਾ) ਸੀ, ਅਤੇ ਸੁੰਨਤ ਦੇ ਪੈਰੋਕਾਰ ਨੂੰ ਇਸ ਤੋਂ ਪਰਹੇਜ਼ ਕਰਨਾ ਚਾਹੀਦਾ ਹੈ ਅਤੇ ਅਜਿਹੀ ਗੱਲ ਨਹੀਂ ਕਰਨੀ ਚਾਹੀਦੀ ਜਾਂ ਇਸ ਵਰਗੀ ਕੋਈ ਬਿਦਾਅਤ ਨਹੀਂ ਕੱਢਣੀ ਚਾਹੀਦੀ। ਉਹ [ਸੁੰਨਤ ਦਾ ਅਨੁਯਾਈ ਤਾਂ ਸਿਰਫ਼] ਉਸ ਗੱਲ ਨੂੰ ਮੰਨਦਾ ਹੈ ਜੋ ਸਲਫ਼ ਏ ਸਾਲੀਹੀਨ ਨੇ ਕਹੀ ਸੀ: "ਕੁਰਆਨ ਅੱਲ੍ਹਾ ਦਾ ਕਲਾਮ ਹੈ, ਮੱਖਲੂਕ ਨਹੀਂ,"
ਅਤੇ ਇਸ ਗੱਲ ਵਿੱਚ ਹੋਰ ਕੁਝ ਵੀ ਨਹੀਂ ਜੋੜਦਾ, ਸਿਵਾਏ ਉਨ੍ਹਾਂ ਲੋਕਾਂ ਦੇ ਕੁਫ਼ਰ ਦਾ ਐਲਾਨ ਕਰਨ ਤੋਂ ਜੋ ਇਸ ਨੂੰ ਮੱਖਲੂਕ ਆਖਦੇ ਹਨ।

ਅਲੀ ਅਲ-ਬਾਸ਼ਾਨੀ ਨੇ ਕਿਹਾ: ਮੈਂ ਅਬਦੁੱਲਾ ਇਬਨੇ ਮੁਬਾਰਕ ਨੂੰ ਇਹ ਕਹਿੰਦੇ ਹੋਏ ਸੁਣਿਆ ਹੈ: ਜੋ ਕੋਈ ਕੁਰਆਨ ਦੇ ਇੱਕ ਅੱਖਰ ਵਿੱਚ ਕੁਫ਼ਰ (ਇਨਕਾਰ,ਅਵਿਸ਼ਵਾਸ) ਕਰਦਾ ਹੈ ਤਾਂ ਉਸਨੇ [ਪੂਰੇ] ਕੁਰਆਨ ਨਾਲ ਕੁਫ਼ਰ ਕੀਤਾ ਹੈ। ਜੋ ਕੋਈ ਵੀ ਕਹਿੰਦਾ ਹੈ,ਕਿ 'ਮੈਂ ਇਸ ਲਾਮ [ਇੱਕ ਅੱਖਰ] ਵਿੱਚ ਈਮਾਨ ਨਹੀਂ ਰੱਖਦਾ ਤਾਂ ਉਸਨੇ ਕੁਫ਼ਰ ਕੀਤਾ।

## ਅਧਿਆਇ: 5

## ਅੱਲ੍ਹਾ ਤਾਆਲਾ ਦਾ ਆਸਮਾਨਾਂ ਤੋਂ ਉੱਪਰ ਆਪਣੇ ਅਰਸ਼ 'ਤੇ ਮੁਸਤਵੀ ਹੋਣ ਦਾ ਬਿਆਨ

ਅਸਹਾਬੁਲ-ਹਦੀਸ ਇਹ ਅਕੀਦਾ ਰੱਖਦੇ ਹਨ ਅਤੇ ਇਹ ਗਵਾਹੀ ਦਿੰਦੇ ਹਨ ਕਿ ਅੱਲ੍ਹਾ ਤਾਅਲਾ ਸੱਤ ਆਸਮਾਨਾ ਤੋਂ ਉੱਪਰ ਆਪਣੇ ਅਰਸ਼ ਤੇ ਮੁਸਤਵੀ ਹੈ।(1)

ਜਿਵੇਂ ਕਿ ਅੱਲ੍ਹਾ ਤਾਅਲਾ ਨੇ ਕੁਰਆਨ ਵਿੱਚ ਸਪੱਸ਼ਟ ਤੌਰ ਤੇ ਫ਼ਰਮਾਇਆ ਹੈ ਸੱਚਮੁੱਚ, ਤੁਹਾਡਾ ਰੱਬ ਅੱਲ੍ਹਾ ਹੈ, ਜਿਸ ਨੇ ਅਕਾਸ਼ ਅਤੇ ਧਰਤੀ ਨੂੰ ਛੇ ਅੱਯਾਮ (ਦਿਨਾਂ) ਵਿੱਚ ਬਣਾਇਆ, ਅਤੇ ਫਿਰ ਅਰਸ਼ ਉੱਤੇ ਮੁਸਤਵੀ ਹੋਇਆ (ਜਿਵੇਂ ਉਸਦੀ ਸ਼ਾਨ ਦੇ ਲਾਇਕ ਹੈ)
7:54

ਫੁੱਟ ਨੋਟ- ਅਰਸ਼ ਤੇ ਮੁਸਤਵੀ ਹੈ(1)
[(1). ਇਮਾਮ ਉਸਮਾਨ ਬਿਨ ਸਈਦ ਅਦ-ਦਾਰਮੀ ਦਾ ਕਹਿਣਾ ਹੈ ਕਿ ਸਾਰੇ ਮੁਸਲਮਾਨਾ ਦੀ ਇਸ ਗੱਲ ਉੱਤੇ ਸਹਿਮਤੀ (ਇੱਜਮਾ) ਹੈ, ਕਿ ਅੱਲ੍ਹਾ ਤਾਆਲਾ ਆਸਮਾਨਾ ਤੋਂ ਉੱਪਰ ਆਪਣੇ ਅਰਸ਼ ਤੇ ਮੁਸਤਵੀ ਹੈ।
(ਅਲ-ਅਰਬਾਈਨ: ਪੰਨਾ 43, ਨੰਬਰ 17)

ਇਸੇ ਤਰ੍ਹਾਂ ਉਨ੍ਹਾਂ ਨੇ ਇਹ ਵੀ ਕਿਹਾ ਕਿ ਜੋ ਕੋਈ ਇਨਸਾਨ ਇਹ ਕਹਿੰਦਾ ਹੈ ਕਿ ਉਹ ਨਹੀਂ ਮੰਨਦਾ ਕਿ ਅੱਲ੍ਹਾ ਤਾਅਲਾ ਆਸਮਾਨਾ ਤੋਂ ਉੱਪਰ ਆਪਣੇ ਅਰਸ਼ ਤੇ ਮੁਸਤਵੀ ਹੈ, ਤਾਂ ਉਹ ਅੱਲ੍ਹਾ ਤਾਅਲਾ ਤੋਂ ਇਲਾਵਾ ਕਿਸੇ ਹੋਰ ਦੀ ਇਬਾਦਤ ਕਰਦਾ ਹੈ
(ਰੱਦ ਅਲਾ ਬਿਸ਼ਰ ਅਲ-ਮਰੀਸੀ ਪੰਨਾ 75)

ਹਨਫੀਆਂ ਦਾ ਵਿਰੋਧ ਕਰਦੇ ਹੋਏ, ਅਬਦੁਲ ਹਈ ਲੱਖਨਵੀ ਹਨਫ਼ੀ ਲਿਖਦੇ ਹਨ ਕਿ ਮੁਸਲਮਾਨਾ ਦੀ ਇਸ ਗੱਲ ਉੱਤੇ ਸਹਿਮਤੀ (ਇੱਜਮਾ) ਹੈ, ਕਿ ਅੱਲ੍ਹਾ ਤਾਆਲਾ ਆਪਣੇ ਅਰਸ਼ ਉੱਪਰ ਹਨ, ਅਤੇ ਉਸਦਾ ਅਰਸ਼ ਆਸਮਾਨਾ ਤੋਂ ਉੱਪਰ ਹੈ।

(ਮਜਮੁਆ ਅਲ ਫਤਾਵਾ ਅਬਦੁਲ ਹਈ ਲਖਨਵੀ, ਪੰਨਾ 44)

ਅਤੇ ਅੱਗੇ ਲਿਖਦੇ ਹਨ ਕਿ ਸਹਾਬਾ ਅਤੇ ਤਾਬੀਈਨ ਨੇ ਇਸ ਗੱਲ 'ਤੇ ਸਹਿਮਤੀ (ਇੱਜਮਾ) ਕਰ ਲਿਆ ਹੈ ਕਿ ਅੱਲ੍ਹਾ ਤਾਅਲਾ ਅਸਮਾਨ ਦੇ ਉੱਪਰ ਅਰਸ਼ 'ਤੇ ਮੁਸਤਵੀ ਹੈ ਅਤੇ ਮੱਖਲੂਕ ਤੋਂ ਜੁਦਾ ਹੈ (ਸ੍ਰਿਸ਼ਟੀ ਤੋਂ ਬਹੁਤ ਦੂਰ ਹੈ)।
[(ਮਜਮੁਆ ਅਲ ਫਤਾਵਾ ਅਬਦੁਲ ਹਈ ਲਖਨਵੀ, ਪੰਨਾ 46)
ਅਤੇ ਦੇਖੋ ਰਿਸਾਲਾ ਨਿਜਾਤੀਆਹ: (ਸ: 49-51)]

ਅਤੇ ਸੂਰਾ ਯੂਨਸ ਵਿੱਚ ਉਸਦਾ ਬਿਆਨ:
ਸੱਚਮੁੱਚ, ਤੁਹਾਡਾ ਰੱਬ ਅੱਲ੍ਹਾ ਹੈ, ਜਿਸ ਨੇ ਅਕਾਸ਼ ਅਤੇ ਧਰਤੀ ਨੂੰ ਛੇ ਅੱਯਾਮ (ਦਿਨਾਂ) ਵਿੱਚ ਬਣਾਇਆ, ਅਤੇ ਫਿਰ ਅਰਸ਼ ਉੱਤੇ ਮੁਸਤਵੀ ਹੋਇਆ (ਜਿਵੇਂ ਉਸਦੀ ਸ਼ਾਨ ਦੇ ਲਾਇਕ ਹੈ), ਉਹ [ਇਕੱਲਾ ਹੀ] ਸਾਰੇ ਮਾਮਲਿਆਂ ਦੀ ਤਦਬੀਰ (ਨਿਯੰਤਰਿਤ) ਕਰਦਾ ਹੈ। ਕੋਈ ਵੀ ਅਜਿਹਾ (ਸਫ਼ਆਤ, ਸਿਫ਼ਾਰਸ਼ ਕਰਨ ਵਾਲਾ) ਨਹੀਂ ਹੈ ਜੋ ਉਸ ਦੀ ਆਗਿਆ ਤੋਂ ਬਿਨਾਂ ਵਿਚੋਲਗੀ ਕਰੇ।
10:3

ਅਤੇ ਸੂਰਾ ਅਰ-ਰਾਦ ਵਿੱਚ ਉਸਦਾ ਬਿਆਨ:
ਅੱਲ੍ਹਾ ਉਹ ਹੈ ਜਿਸ ਨੇ ਅਕਾਸ਼ਾਂ ਨੂੰ ਬਿਨਾਂ ਥੰਮ੍ਹਾਂ ਦੇ ਉੱਚਾ ਕੀਤਾ ਹੈ (ਬਣਾਇਆ ਹੈ) ਜੋ ਤੁਸੀਂ ਵੇਖਦੇ ਹੋ (ਜੋ ਤੁਸੀਂ ਦੇਖ ਸਕਦੇ ਹੋ), ਫਿਰ ਉਹ ਅਰਸ਼ ਉੱਤੇ ਮੁਸਤਵੀ ਹੋਇਆ (ਜਿਵੇਂ ਉਸਦੀ ਸ਼ਾਨ ਦੇ ਲਾਇਕ ਹੈ)
13:2

ਅਤੇ ਸੂਰਾ ਅਲ-ਫੁਰਕਾਨ ਵਿੱਚ ਉਸਦਾ ਬਿਆਨ:
ਜਿਸ ਨੇ ਆਕਾਸ਼ ਅਤੇ ਧਰਤੀ ਅਤੇ ਜੋ ਕੁਝ ਉਨ੍ਹਾਂ ਦੇ ਵਿਚਕਾਰ ਹੈ, ਛੇ ਅੱਯਾਮ (ਦਿਨਾਂ) ਵਿੱਚ ਬਣਾਇਆ ਹੈ। ਫਿਰ ਉਹ ਅਰਸ਼ ਉੱਤੇ ਮੁਸਤਵੀ ਹੋਇਆ (ਜਿਵੇਂ ਉਸਦੀ ਸ਼ਾਨ ਦੇ ਲਾਇਕ ਹੈ), ਅਰ ਰਹਿਮਾਨ ! (ਸਭ ਤੋਂ ਵੱਧ ਮਿਹਰਬਾਨ), ਤਾਂ

ਸਵਾਲ ਕਰ ਉਸਦੇ ਬਾਰੇ ਕਿਸੇ ਖਬਰ ਰੱਖਣ ਵਾਲੇ ਤੋਂ (ਕਿਸੇ ਚੰਗੀ ਤਰ੍ਹਾਂ ਜਾਣੂ ਤੋਂ) (ਅਰਥਾਤ ਅੱਲ੍ਹਾ ਤੋਂ ਕਿਉਂਕਿ ਉਹ ਅਲ-ਖਬੀਰ ਹੈ (ਸਭ ਕੁਝ ਜਾਣਨ ਵਾਲਾ ਹੈ) ਆਪਣੀ ਜਾਤ ਅਤੇ ਸਿਫ਼ਾਤ ਬਾਰੇ ਸਭ ਤੋਂ ਵੱਧ ਜਾਣੂ ਸਿਰਫ਼ ਉਹ ਆਪ ਹੀ ਹੈ)।
25:59

[(ਹੇ ਮੁਹੰਮਦ ਸਵਾਲ ਕਰੋ (ਪੁੱਛੋ), (ਉਸ ਦੇ ਗੁਣਾਂ ਬਾਰੇ (ਅਰਸ਼ ਉੱਤੇ ਮੁਸਤਵੀ ਹੈ), ਉਸ ਦੀਆਂ ਰਚਨਾਵਾਂ ਆਦਿ ਬਾਰੇ), ਕਿਉਂਕਿ ਉਹ ਅਲ-ਖਬੀਰ ਹੈ (ਸਭ ਕੁਝ ਜਾਣਨ ਵਾਲਾ ਹੈ, ਅਰਥਾਤ ਅੱਲ੍ਹਾ ਤੋਂ ਕਿਉਂਕਿ ਆਪਣੀ ਜਾਤ ਅਤੇ ਸਿਫ਼ਾਤ ਬਾਰੇ ਸਭ ਤੋਂ ਵੱਧ ਜਾਣੂ ਸਿਰਫ਼ ਉਹ ਖੁਦ ਹੀ ਹੈ)।

ਅਤੇ ਸੂਰਾ ਅਸ-ਸਜਦਾ ਵਿੱਚ ਉਸਦਾ ਬਿਆਨ:
ਅੱਲ੍ਹਾ ਤਾਅਲਾ, ਜਿਸ ਨੇ ਆਕਾਸ਼ ਅਤੇ ਧਰਤੀ ਅਤੇ ਜੋ ਕੁਝ ਉਨ੍ਹਾਂ ਦੇ ਵਿਚਕਾਰ ਹੈ, (ਨੂੰ) ਛੇ ਅੱਯਾਮ (ਦਿਨਾਂ) ਵਿੱਚ ਬਣਾਇਆ ਹੈ। ਫਿਰ ਉਹ ਅਰਸ਼ ਉੱਤੇ ਮੁਸਤਵੀ ਹੋਇਆ (ਜਿਵੇਂ ਉਸਦੀ ਸ਼ਾਨ ਦੇ ਲਾਇਕ ਹੈ), ਤੁਹਾਡਾ (ਮਨੁੱਖਤਾ ਦਾ) ਉਸ ਤੋਂ ਬਿਨਾਂ ਕੋਈ ਵਲੀ (ਰੱਖਿਅਕ,ਸਹਾਇਕ) ਜਾਂ ਵਿਚੋਲਗੀ ਕਰਨ ਵਾਲਾ ਨਹੀਂ ਹੈ। ਫਿਰ ਕੀ ਤੁਸੀਂ ਚੇਤੇ ਨਹੀਂ ਕਰੋਗੇ (ਜਾਂ ਨਸੀਹਤ ਪ੍ਰਾਪਤ ਨਹੀਂ ਕਰੋਗੇ)?
32:4

ਅਤੇ ਸੂਰਾ ਤਾਹਾ ਵਿੱਚ ਉਸਦਾ ਬਿਆਨ:
ਅਰ ਰਹਿਮਾਨ ਅਰਸ਼ ਉੱਪਰ ਮੁਸਤਵੀ ਹੋਇਆ
20:5

ਅੱਲ੍ਹਾ, ਉੱਚੇ, ਨੇ ਸਾਨੂੰ ਦੋਸ਼ੀ ਫਿਰੌਨ ਬਾਰੇ ਸੂਚਿਤ ਕੀਤਾ, ਕਿ ਉਸਨੇ ਹਾਮਾਨ ਨੂੰ ਕਿਹਾ:
ਫਿਰੌਨ ਨੇ ਆਖਿਆ, ਹੇ ਹਾਮਾਨ, ਮੇਰੇ ਲਈ ਇੱਕ ਬੁਰਜ ਬਣਾ (ਟਾਵਰ
ਇੱਕ ਉੱਚੀ, ਤੰਗ ਇਮਾਰਤ, ਪੌੜੀ ਨੁਮਾ ਇਮਾਰਤ ਉੱਪਰ ਨੂੰ ਚੜਨ ਲਈ) ਤਾਂ ਜੋ ਮੈਂ ਅਸਬਾਬ (ਅਸਮਾਨ ਦੀਆਂ ਰਾਹਾਂ, ਸਾਧਨ) ਤੱਕ ਪਹੁੰਚ ਸਕਾਂ। (ਤਾਂ ਜੋ ਮੈਂ ਅਕਾਸ਼ ਦੀਆਂ ਦੂਰੀਆਂ ਤਹਿ ਕਰ ਲਵਾਂ), ਅਸਮਾਨ ਦੇ ਅਸਬਾਬ (ਰਸਤੇ, ਸਾਧਨ, ਤਰੀਕੇ)

ਤਾਂ ਜੋ ਮੈਂ ਮੂਸਾ ਦੇ ਇਲਾਹ (ਰੱਬ) ਨੂੰ ਦੇਖ ਸਕਾਂ, ਪਰ ਅਸਲ ਵਿੱਚ ਮੈਂ ਉਸਨੂੰ ਝੂਠਾ ਸਮਝਦਾ ਹਾਂ, ਇਸ ਤਰ੍ਹਾਂ ਫਿਰੌਨ ਦੀਆਂ ਨਜ਼ਰਾਂ ਵਿਚ, ਉਸ ਦੇ ਕੰਮਾਂ ਦੀ ਬੁਰਾਈ ਨੂੰ ਆਕਰਸ਼ਕ (ਚੰਗਾ) ਜਾਪਦਾ ਬਣਾ ਦਿੱਤਾ ਗਿਆ ਸੀ, ਅਤੇ ਉਹ [ਸਹੀ] ਰਾਹ ਤੋਂ ਦੂਰ ਹੋ ਗਿਆ ਸੀ (ਅਤੇ ਉਸ ਨੂੰ (ਸਹੀ) ਮਾਰਗ ਤੋਂ ਰੋਕ ਦਿੱਤਾ ਗਿਆ ਸੀ) ਅਤੇ ਫਿਰੌਨ ਦੀ ਸਾਜ਼ਿਸ਼ ਨੇ (ਉਸ ਲਈ) ਨੁਕਸਾਨ ਅਤੇ ਵਿਨਾਸ਼ ਤੋਂ ਇਲਾਵਾ ਹੋਰ ਕੁਝ ਨਹੀਂ ਲਿਆਂਦਾ।
40:36-37

ਫਿਰੌਨ ਨੇ ਅਜਿਹਾ ਸਿਰਫ ਇਸ ਲਈ ਕਿਹਾ ਕਿਉਂਕਿ ਉਸਨੇ ਮੂਸਾ (ਅਲੈਈ-ਹਿਸ-ਸਲਾਮ) ਤੋਂ ਇਹ ਗੱਲ ਸੁਣ ਰੱਖੀ ਸੀ, ਕਿ ਉਸਦਾ ਰੱਬ ਆਸਮਾਨਾਂ ਤੋਂ ਉੱਪਰ ਹੈ, ਉੱਚਾ ਹੈ। ਕੀ ਤੁਸੀਂ ਉਸ ਦੇ ਬਿਆਨ ਤੇ ਗੌਰ ਨਹੀਂ ਕਰਦੇ, ਕਿ "ਮੈਂ ਤਾਂ ਉਸ ਨੂੰ ਝੂਠਾ ਸਮਝਦਾ ਹਾਂ," ਉਸ ਦੇ ਦਾਅਵੇ ਦੇ ਸੰਬੰਧ ਵਿਚ ਕਿ ਆਸਮਾਨਾਂ ਤੋਂ ਉੱਪਰ ਇਬਾਦਤ ਦੇ ਲਾਇਕ ਇੱਕ ਸੱਚਾ, ਬਰਹੱਕ ਇਲਾਹ ਹੈ।
ਉੱਮਤ ਦੇ ਉੱਲਮਾ ਅਤੇ ਸਲਫ਼ ਦੇ ਸਭ ਤੋਂ ਸਤਿਕਾਰਤ ਇਮਾਮਾਂ ਵਿੱਚ ਕਦੇ ਵੀ ਇਸ ਤੱਥ 'ਤੇ ਮਤਭੇਦ ਨਹੀਂ ਹੋਇਆ, ਕਿ ਅੱਲ੍ਹਾ, ਸਭ ਤੋਂ ਉੱਚਾ, ਉਸਦੇ ਅਰਸ਼ ਦੇ ਉੱਪਰ ਹੈ, ਅਤੇ ਉਸਦਾ ਅਰਸ਼, ਆਸਮਾਨਾਂ ਤੋਂ ਉੱਪਰ ਹੈ।

[ਉਲੁਵ ਯਾਨੀ ਬੁਲੰਦੀ ਅੱਲ੍ਹਾ ਤਾਅਲਾ ਦੀ ਜਾਤੀ ਸਿਫਤ ਹੈ,ਅੱਲ੍ਹਾ ਤਾਅਲਾ ਮੁਤਲਕ ਬੁਲੰਦੀ ਨਾਲ ਮੁਤੱਸਿਫ਼ ਹੈ, ਇਸ ਵਿੱਚ ਉਸਦੀ ਜਾਤ ਅਤੇ ਸਿਫ਼ਾਤ ਦੀ ਬੁਲੰਦੀ, ਕਹਰ,ਗਲਬੇ, ਅਤੇ ਕਦਰ ਦੀ ਬੁਲੰਦੀ ਆਦਿ ਸਭ ਸ਼ਾਮਿਲ ਹੈ]

[ਅਤੇ ਇਸਦੀ ਪੁਸ਼ਟੀ ਇਹ ਆਇਤ ਵੀ ਕਰਦੀ ਹੈ
ਅਤੇ ਉਹੀ ਆਪਣੇ ਬੰਦਿਆਂ ਉੱਪਰ ਕੱਹਾਰ (ਗਾਲਿਬ) ਹੈ
6:61
ਇਮਾਮ ਅਲ ਲਾਲਿਕਾਈ ਫ਼ਰਮਾਉਂਦੇ ਹਨ ਕਿ ਇਸ ਆਇਤ ਇਸ ਗੱਲ ਦਾ ਸਬੂਤ ਹੈ ਅੱਲ੍ਹਾ ਤਾਅਲਾ ਆਸਮਾਨਾਂ ਤੋਂ ਉੱਪਰ ਹੈ, ਅਤੇ ਉਸਦੇ ਇਲਮ ਨੇ ਜ਼ਮੀਨ ਅਤੇ ਅਸਮਾਨ ਦੀ ਹਰ ਜਗ੍ਹਾ ਨੂੰ ਘੇਰ ਰੱਖਿਆ ਹੈ, ਅਤੇ ਇਹ ਗੱਲ ਸਹਾਬਾ ਵਿੱਚੋਂ

ਸੱਯਦਿਨਾ ਉਮਰ, ਇਬਨੇ ਮਸਊਦ, ਇਬਨੇ ਅੱਬਾਸ, ਅਤੇ ਉੱਮੇ ਸਲਮਾ (ਰ.ਜ.ਅ) ਤੋਂ ਰਵਾਇਤ ਕੀਤੀ ਗਈ ਹੈ, ਅਤੇ ਤਾਬੀਈਨ ਵਿੱਚੋਂ ਰਬੀਆ ਬਿਨ ਅਬੀ ਅਬਦੁਰ ਰਹਿਮਾਨ, ਸੁਲੇਮਾਨ ਤੈਅਮੀ, ਮੁਕਾਤਲ ਬਿਨ ਹੱਯਾਨ, ਤੋਂ ਰਵਾਇਤ ਕੀਤੀ ਗਈ ਹੈ, ਅਤੇ ਫੁਕਹਾ ਵਿੱਚੋਂ ਇਮਾਮ ਮਾਲਿਕ ਇਬਨੇ ਅਨਸ, ਸੁਫ਼ਿਯਾਨ ਸੌਰੀ, ਅਤੇ ਇਮਾਮ ਅਹਿਮਦ ਇਬਨੇ ਹੰਮਬਲ ਤੋਂ
(ਸ਼ਰਹ ਉਸੂਲ ਅਲ-ਅਤਿਕਾਦ ਅਹਲੇ ਸੁੰਨਤ 3/430)]

ਉਹ [ਅਹਿਲੇ ਹਦੀਸ] ਉਹਨਾ ਸਾਰੀਆਂ ਸਿਫ਼ਾਤ [ਉਲੁਵ, ਬੁਲੰਦੀ, ਉੱਚਤਾ ਆਦਿ] ਦੀ ਪੁਸ਼ਟੀ (ਇਸਬਾਤ) ਕਰਦੇ ਹਨ ਜਿਸਦੀ ਅੱਲ੍ਹਾ ਤਾਅਲਾ ਨੇ ਪੁਸ਼ਟੀ ਕੀਤੀ ਹੈ। ਉਹ ਇਸ ਵਿੱਚ ਇਮਾਨ ਰੱਖਦੇ ਹਨ। ਉਹ ਆਪਣੇ ਰੱਬ ਵੱਲੋਂ ਦਿੱਤੀ ਖਬਰ ਵਿੱਚ ਈਮਾਨ ਰੱਖਦੇ ਹਨ (ਉਸਦੀ ਤਸਦੀਕ ਕਰਦੇ ਹਨ)। ਉਹ ਉਸੇ ਤਰ੍ਹਾਂ ਪੁਸ਼ਟੀ ਕਰਦੇ ਹਨ ਜਿਵੇਂ ਉਸ, ਉੱਚੇ ਅਤੇ ਸਰਵਉੱਚ ਨੇ ਕਲਾਮ ਕੀਤਾ ਹੈ, ਕਿ ਉਹ ਆਪਣੇ ਅਰਸ਼ ਉੱਪਰ ਮੁਸਤਵੀ ਹੈ। ਉਹ ਇਸਨੂੰ ਇਸਦੇ ਸਭ ਤੋਂ ਸਪੱਸ਼ਟ ਅਤੇ ਪ੍ਰਤੱਖ ਅਰਥਾਂ 'ਤੇ ਛੱਡ ਦਿੰਦੇ ਹਨ (ਇਹਨਾਂ ਖਬਰਾਂ ਨੂੰ ਜਾਹਿਰ ਤੇ ਮਹਿਮੂਲ ਕਰਦੇ ਹਨ)। ਅਤੇ ਉਹ ਇਸ ਦੀ ਕੈਫ਼ੀਅਤ [ਵਿਸਤ੍ਰਿਤ ਅਸਲੀਅਤ] ਦਾ ਗਿਆਨ ਅੱਲ੍ਹਾ ਤਾਅਲਾ ਦੇ ਸਪੁਰਦ ਕਰਦੇ ਹਨ, ਅਤੇ ਉਹ ਕਹਿੰਦੇ ਹਨ:

ਉਹ (ਅੱਲ੍ਹਾ ਹੀ) ਹੈ ਜਿਸ ਨੇ ਤੁਹਾਡੇ ਉੱਤੇ (ਹੇ ਮੁਹੰਮਦ) ਕਿਤਾਬ (ਇਸ ਕੁਰਆਨ) ਨੂੰ ਨਾਜਿਲ ਕੀਤਾ ਹੈ (ਉਤਾਰਿਆ ਹੈ)। ਇਸ ਵਿੱਚ ਆਇਤਾਂ ਹਨ ਜੋ ਮੁਹਕਮ ਹਨ (ਪੂਰੀ ਤਰ੍ਹਾਂ ਸਪੱਸ਼ਟ ਹਨ), ਉਹ ਕਿਤਾਬ ਦੀ ਨੀਂਹ (ਬੁਨਿਆਦ) ਹਨ।
[ਉਹ ਅਲ-ਅਹਕਾਮ (ਹੁਕਮਾਂ, ਆਦਿ), ਅਲ-ਫਰਾਇਜ਼ (ਲਾਜ਼ਮੀ ਫਰਜ਼) ਅਤੇ ਅਲ-ਹੁਦੁਦ (ਕਾਨੂੰਨ) ਚੋਰਾਂ, ਵਿਭਚਾਰੀਆਂ, ਆਦਿ ਦੀ ਸਜ਼ਾ) ਦੀਆਂ ਆਇਤਾਂ ਹਨ]; ਅਤੇ (ਦੂਸਰੀਆਂ) ਮੁਤਾਸ਼ਾਬੇਹ ਆਇਤਾਂ ਹਨ (ਜੋ ਪੂਰੀ ਤਰ੍ਹਾਂ ਸਪੱਸ਼ਟ ਨਹੀਂ ਹਨ)।ਇਸ ਲਈ ਜਿਨ੍ਹਾਂ ਦੇ ਦਿਲਾਂ ਵਿੱਚ ਟੇਢ [ਸੱਚ ਤੋਂ ਭਟਕਣਾ ਹੈ], ਉਹ (ਕਿਸੇ ਪ੍ਰਕਾਰ ਦੇ) ਫ਼ਿਤਨੇ (ਸ਼ਿਰਕ ਅਤੇ ਅਜ਼ਮਾਇਸ਼ਾਂ, ਆਦਿ) ਦੀ ਭਾਲ ਵਿੱਚ, ਅਤੇ ਇਹਨਾਂ ਆਇਤਾਂ ਦੀ ਤਾਵੀਲ ਦੀ ਭਾਲ ਕਰਦੇ ਹੋਏ (ਗਲਤ ਤਰੀਕੇ ਨਾਲ ਵਿਆਖਿਆ, ਇਸ ਦੇ ਲੁਕਵੇਂ ਅਰਥਾਂ ਦੀ ਭਾਲ ਕਰਦੇ ਹੋਏ, ਮਤਭੇਦ ਦੀ ਭਾਲ ਵਿੱਚ

ਅਤੇ ਉਨ੍ਹਾਂ ਲਈ ਉਚਿਤ ਵਿਆਖਿਆ ਦੀ ਭਾਲ ਵਿੱਚ),ਉਸ ਚੀਜ਼ ਦੀ ਇੱਤੀਬਾਅ (ਪਾਲਣ,ਪੈਰਵੀ) ਕਰਦੇ ਹਨ ਜੋ ਮੁਤਾਸ਼ਾਬੇਹ ਹੈ (ਪੂਰੀ ਤਰ੍ਹਾਂ ਸਪੱਸ਼ਟ ਨਹੀਂ ਹੈ), ਪਰ ਕੋਈ ਵੀ ਇਹਨਾਂ ਦੀ [ਸੱਚੀ] ਤਾਵੀਲ (ਸਹੀ ਵਿਆਖਿਆ) ਦਾ ਇਲਮ ਨਹੀਂ ਰੱਖਦਾ,ਸਿਵਾਏ ਅੱਲ੍ਹਾ ਦੇ ਅਤੇ ਇਲਮ ਵਿੱਚ ਰਾਸ਼ਿਖ ਲੋਕ (ਗਿਆਨ ਵਿੱਚ ਪੱਕੇ ਲੋਕ) ਕਹਿੰਦੇ ਹਨ, ਅਸੀਂ ਇਸ ਵਿੱਚ ਇਮਾਨ ਲਿਆਉਂਦੇ ਹਾਂ, ਇਹ ਸਾਰੀਆਂ (ਸਪੱਸ਼ਟ ਅਤੇ ਅਸਪਸ਼ਟ ਆਇਤਾਂ) ਸਾਡੇ ਰੱਬ ਵੱਲੋਂ ਹਨ ਅਤੇ ਕੋਈ ਵੀ ਨਸੀਹਤ ਹਾਸਿਲ ਨਹੀਂ ਕਰਦਾ ਸਿਵਾਏ ਉਲੁਲ-ਅਲਬਾਬ ਦੇ (ਸਮਝਦਾਰ,ਅਤੇ ਅਕਲ ਰੱਖਣ ਵਾਲੇ) ਬੰਦਿਆਂ ਤੋਂ ਬਿਨਾਂ ਹੋਰ ਕੋਈ ਉਪਦੇਸ਼ ਹਾਸਿਲ ਨਹੀਂ ਕਰਦਾ।
3:7

ਅੱਲ੍ਹਾ, ਸਭ ਤੋਂ ਉੱਚੇ, ਨੇ ਸਾਨੂੰ ਸੂਚਿਤ ਕੀਤਾ ਹੈ ਕਿ ਇਲਮ ਵਿੱਚ ਮਜਬੂਤ ਲੋਕ ਇਹੀ ਕਹਿੰਦੇ ਹਨ. ਇਸ ਲਈ ਉਹ ਉਹਨਾਂ ਤੋਂ ਖੁਸ਼ ਹੈ, ਅਤੇ ਉਹਨਾਂ ਦੀ ਪ੍ਰਸ਼ੰਸਾ ਕੀਤੀ ਹੈ।

(ਸਨਦ ਤੋਂ ਬਾਅਦ)
ਉੱਮੇ ਸਲਮਾਹ (ਰਜ਼ੀ ਅੱਲਾਹੂ ਅਨਹਾ) ਤੋਂ ਇਸ ਆਇਤ
ਅਰ ਰਹਿਮਾਨ ਅਰਸ਼ ਉੱਪਰ ਮੁਸਤਵੀ ਹੋਇਆ
20:5
ਬਾਰੇ ਰਵਾਇਤ ਹੈ ਕਿ: ਇਸਤਵਾ ਮਾਲੂਮ ਹੈ, ਪਰ (ਇਸਦੀ) ਕੈਫ਼ੀਅਤ ਮਜਹੂਲ ਹੈ, (ਇਸਦੀ ਵਿਸਤ੍ਰਿਤ ਅਸਲੀਅਤ ਦੇ ਖਾਸ ਵੇਰਵੇ ਸਮਝ ਤੋਂ ਬਾਹਰ ਹਨ), ਇਸਦੀ ਪੁਸ਼ਟੀ ਕਰਨਾ ਲਾਜ਼ਮੀ ਹੈ, ਅਤੇ ਇਸਨੂੰ ਰੱਦ ਕਰਨਾ ਕੁਫ਼ਰ ਹੈ।
(ਇਸਦਾ ਇਕਰਾਰ ਕਰਨਾ ਇਮਾਨ ਅਤੇ ਇਨਕਾਰ ਕਰਨਾ ਕੁਫ਼ਰ ਹੈ)
[ ਜ਼ਈਫ਼ (ਸ਼ਰਹ ਉਸੂਲ ਅਲ-ਅਤਿਕਾਦ ਅਹਲੇ ਸੁੰਨਤ ਲਾਲਿਕਾਈ (663)),
(ਅਲ ਉਲੁਵ ਜ਼ਹਬੀ ਪ 65)
ਇਬਨੇ ਤੈਅਮੀਆ (ਰਹਿ) ਨੇ ਇਸ ਰਵਾਇਤ ਦੀ ਸਨਦ ਨੂੰ ਗੈਰ ਮੁਅਤਮਿਦ ਕਿਹਾ ਹੈ (ਮਜਮੂਆ ਅਲ ਫਤਾਵਾ 5/365),

ਅਤੇ ਇਮਾਮ ਜ਼ਹਬੀ (ਰਹਿ) ਫ਼ਰਮਾਉਂਦੇ ਹਨ ਕਿ ਇਹ ਕੌਲ ਇੱਕ ਜਮਾਤ ਤੋਂ ਨਕਲ ਕੀਤਾ ਗਿਆ ਹੈ, ਜਿਵੇਂ ਕਿ ਰਬੀਆ, ਇਮਾਮ ਮਾਲਿਕ, ਅਤੇ ਤਿਰਮੀਜ਼ੀ ਆਦਿ ਤੋਂ, ਪਰ ਉੱਮੇ ਸਲਮਾਹ (ਰਜ਼ੀ ਅੱਲਾਹੁ ਅਨਹਾ) ਤੋਂ ਇਹ ਸਹੀ ਸਾਬਿਤ ਨਹੀਂ ਹੈ)
(ਅਲ ਉਲੁਵ ਜ਼ਹਬੀ ਪ 65)]

(ਸਨਦ ਤੋਂ ਬਾਅਦ)
ਜਾਫਰ ਇਬਨੇ ਮੇਮੂਨ ਨੇ ਕਿਹਾ, ਕਿ ਇਮਾਮ ਮਾਲਿਕ ਇਬਨੇ ਅਨਸ (ਰਹਿ) ਤੋਂ ਇਸਤਿਵਾ ਬਾਰੇ ਪੁੱਛਿਆ ਗਿਆ:
ਅਰ ਰਹਿਮਾਨ ਅਰਸ਼ ਉੱਪਰ ਮੁਸਤਵੀ ਹੋਇਆ
20:5
ਕਿ ਇਸਤਿਵਾ ਕਿਵੇਂ ਹੈ?
ਤਾਂ ਇਮਾਮ ਮਾਲਿਕ ਨੇ ਜਵਾਬ ਦਿੱਤਾ, ਇਸਤਵਾ ਗੈਰ ਮਜਹੂਲ ਹੈ (ਮਤਲਬ ਮਜਹੂਲ ਨਹੀਂ, ਮਾਲੂਮ ਹੈ), ਪਰ (ਇਸਦੀ) ਕੈਫ਼ੀਅਤ ਅਕਲ ਵਿੱਚ ਆਉਣ ਵਾਲੀ ਨਹੀਂ (ਕੈਫ਼ੀਅਤ ਮਜਹੂਲ ਹੈ), (ਇਸਦੀ ਵਿਸਤ੍ਰਿਤ ਅਸਲੀਅਤ ਦੇ ਖਾਸ ਵੇਰਵੇ ਸਮਝ ਤੋਂ ਬਾਹਰ ਹਨ), ਇਸ ਵਿੱਚ ਇਮਾਨ ਰੱਖਣਾ ਵਾਜਿਬ (ਲਾਜ਼ਮੀ) ਹੈ, ਅਤੇ ਇਸ ਬਾਰੇ ਸਵਾਲ ਕਰਨਾ ਬਿਦਾਅਤ ਹੈ। ਅਤੇ ਮੈਂ ਤੈਨੂੰ ਇੱਕ ਗੁੰਮਰਾਹ ਤੋਂ ਇਲਾਵਾ ਹੋਰ ਕੁੱਝ ਨਹੀਂ ਸਮਝਦਾ। ਅਤੇ ਇਮਾਮ ਮਾਲਿਕ ਨੇ ਉਸ ਆਦਮੀ ਨੂੰ ਉਸ ਮਜਲਿਸ ਵਿੱਚੋਂ ਬਾਹਰ ਕੱਢਣ ਦਾ ਹੁਕਮ ਦਿੱਤਾ।
(ਸਨਦ ਸਹੀ, ਸ਼ਰਹ ਉਸੂਲ ਅਲ-ਅਤਿਕਾਦ ਅਹਲੇ ਸੁੰਨਤ ਲਾਲਿਕਾਈ 3/441,664), (ਫ਼ਤਹੁਲ ਬਾਰੀ 13/406)

ਅਤੇ ਇੱਕ ਹੋਰ ਸਨਦ ਤੋਂ ਬਾਅਦ
ਜਾਫਰ ਇਬਨੇ ਅਬਦਿੱਲਾ ਨੇ ਕਿਹਾ, ਇੱਕ ਆਦਮੀ ਇਮਾਮ ਮਾਲਿਕ ਇਬਨੇ ਅਨਸ ਕੋਲ ਆਇਆ ਅਤੇ ਇਸ ਆਇਤ ਬਾਰੇ ਸਵਾਲ ਕੀਤਾ ਕਿ
ਅਰ ਰਹਿਮਾਨ ਅਰਸ਼ ਉੱਪਰ ਮੁਸਤਵੀ ਹੋਇਆ
20:5
ਕਿ ਇਸਤਿਵਾ ਕਿਵੇਂ ਹੈ? (ਉਹ ਮੁਸਤਵੀ ਕਿਵੇਂ ਹੋਇਆ?)

ਜਾਫਰ ਇਬਨੇ ਅਬਦਿੱਲਾ ਨੇ ਕਿਹਾ ਮੈਂ ਇਮਾਮ ਮਾਲਿਕ ਨੂੰ ਕਦੇ ਵੀ ਉਸ ਤਰ੍ਹਾਂ ਪ੍ਰਭਾਵਿਤ ਨਹੀਂ ਦੇਖਿਆ ਸੀ ਜਿਸ ਤਰ੍ਹਾਂ ਉਹ ਉਸ ਦੇ ਸਵਾਲ ਤੋਂ ਪ੍ਰਭਾਵਿਤ ਹੋ ਗਏ ਸੀ।(ਮਤਲਬ ਮੈਂ ਉਹਨਾਂ ਨੂੰ ਅਜਿਹੀ ਗਜ਼ਬਨਾਕ ਹਾਲਤ ਵਿੱਚ ਦੇਖਿਆ,ਜਿੰਨੀ ਗਜ਼ਬਨਾਕ ਹਾਲਤ ਵਿੱਚ ਉਹ ਪਹਿਲਾਂ ਕਦੇ ਨਹੀਂ ਦੇਖੇ ਗਏ ਸੀ) ਉਹਨਾਂ ਨੂੰ ਬਹੁਤ ਪਸੀਨਾ ਆਉਣ ਲੱਗਾ। ਲੋਕ ਚੁੱਪ ਸਨ, ਅਤੇ ਉਹ ਸਾਰੇ ਗਰਦਨਾਂ ਬੁਲੰਦ ਕਰ ਆਉਣ ਵਾਲੇ ਮਾਮਲੇ ਦੀ ਉਡੀਕ ਕਰ ਰਹੇ ਸਨ, (ਕਿ ਇਮਾਮ ਮਾਲਿਕ ਇਸ ਬਾਰੇ ਕੀ ਹੁਕਮ ਦਿੰਦੇ ਹਨ)
ਫਿਰ ਕੁੱਝ ਦੇਰ ਬਾਅਦ ਉਹਨਾਂ ਦਾ ਗੁੱਸਾ ਅਤੇ ਪਸੀਨਾ ਖਤਮ ਹੋਇਆ, ਆਪਣਾ ਸੰਜਮ ਮੁੜ ਪ੍ਰਾਪਤ ਕੀਤਾ ਅਤੇ ਕਿਹਾ,
ਇਸਦੀ ਕੈਫ਼ੀਅਤ ਅਕਲ ਵਿੱਚ ਆਉਣ ਵਾਲੀ ਨਹੀਂ (ਕੈਫ਼ੀਅਤ ਮਜਹੂਲ ਹੈ), ਪਰ ਇਸਤਵਾ ਗੈਰ ਮਜਹੂਲ ਹੈ (ਮਤਲਬ ਮਜਹੂਲ ਨਹੀਂ, ਮਾਲੂਮ ਹੈ)! ਇਸ ਵਿੱਚ ਇਮਾਨ ਰੱਖਣਾ ਵਾਜਿਬ (ਲਾਜ਼ਮੀ) ਹੈ, ਅਤੇ ਇਸ ਬਾਰੇ ਸਵਾਲ ਕਰਨਾ ਬਿਦਾਅਤ ਹੈ। ਅਤੇ ਮੈਨੂੰ ਚਿੰਤਾ ਹੈ ਕਿ ਤੂੰ ਗੁੰਮਰਾਹ ਹੈ।
ਫਿਰ ਇਮਾਮ ਮਾਲਿਕ ਨੇ ਉਸ ਆਦਮੀ ਨੂੰ ਉਸ ਮਜਲਿਸ ਵਿੱਚੋਂ ਬਾਹਰ ਕੱਢਣ ਦਾ ਹੁਕਮ ਦਿੱਤਾ, ਤਾਂ ਉਸਨੂੰ ਮਜਲਿਸ ਵਿੱਚੋਂ ਬਾਹਰ ਕੱਢ ਦਿੱਤਾ ਗਿਆ।

[(ਸਨਦ ਹਸਨ), ਰੱਦ ਅਲਾ ਜਹਮੀਆ ਦਾਰਮੀ (104), ਅਸਮਾ ਵ ਸਿਫ਼ਾਤ ਬੈਹਕੀ 866,867), ਅਲ ਉਲੂਵ ਜ਼ਹਬੀ (104) ਇਮਾਮ ਜ਼ਹਬੀ ਨੇ ਕਿਹਾ ਕਿ ਇਹ ਕੌਲ ਇਮਾਮ ਮਾਲਿਕ ਤੋਂ ਸਾਬਿਤ ਹੈ, ਅਤੇ ਹਾਫਿਜ਼ ਇਬਨੇ ਹਜਰ ਨੇ ਇਸਦੀ ਸਨਦ ਨੂੰ ਉਮਦਾ ਕਿਹਾ ਹੈ (13/500)]

ਇਮਾਮ ਸਾਬੂਨੀ (ਰਹਿ) ਨੇ ਇੱਕ ਹੋਰ ਸਨਦ ਨਾਲ ਇਹ ਇਮਾਮ ਮਾਲਿਕ ਤੋਂ ਨਕਲ ਕੀਤਾ ਹੈ

ਅਬੂ ਅਲੀ ਅਲ-ਹੁਸੈਨ ਇਬਨੇ ਅਲ-ਫਦਲ ਅਲ-ਬਜਾਲੀ (ਰਹਿ) ਨੂੰ ਇਸਤਿਵਾ ਬਾਰੇ ਸਵਾਲ ਕੀਤਾ ਗਿਆ, ਕੀ ਇਸਤਿਵਾ ਅਲਲ ਅਰਸ਼ ਕਿਵੇਂ ਹੈ?

ਤਾਂ ਉਹਨਾਂ ਨੇ ਜਵਾਬ ਦਿੱਤਾ, ਕਿ ਮੈਂ ਗੈਬ ਦੀਆਂ ਖਬਰਾਂ ਬਾਰੇ ਕੁਝ ਨਹੀਂ ਜਾਣਦਾ ਹਾਂ ਸਿਵਾਏ ਉਹ ਜੋ ਸਾਡੇ ਲਈ ਵਾਜੇਹ ਕਰ ਦਿੱਤੀ ਗਈ ਹੈ (ਵਹੀ ਵਿੱਚ)। ਜਿਸਦਾ ਜ਼ਿਕਰ ਮਹਾਨ ਹੈ, ਉਸਨੇ ਸਾਨੂੰ ਸਿਖਾਇਆ ਹੈ ਕਿ ਉਹ ਆਪਣੇ ਅਰਸ਼ ਉੱਪਰ ਮੁਸਤਵੀ ਹੋਇਆ (ਯਕੀਨਨ ਅਸੀਂ ਜਾਣਦੇ ਹਾਂ ਕਿ ਅੱਲ੍ਹਾ ਸੁਬਹਾਨਾ ਵ ਤਾਅਲਾ ਅਰਸ਼ ਉੱਪਰ ਬੁਲੰਦ ਹੈ), ਪਰ ਉਸਨੇ ਸਾਨੂੰ ਇਹ ਖਬਰ ਨਹੀਂ ਦਿੱਤੀ ਕਿ ਉਹ ਕਿਵੇਂ ਮੁਸਤਵੀ ਹੋਇਆ (ਕਿ ਉਹ ਕਿਵੇਂ ਬੁਲੰਦ ਹੈ)।

(ਸਨਦ ਤੋਂ ਬਾਅਦ)
ਅਲੀ ਇਬਨੇ ਅਲ-ਹਸਨ ਇਬਨੇ ਸ਼ਕੀਕ ਤੋਂ ਰਵਾਇਤ ਹੈ ਕਿ ਮੈਂ
ਅਬਦੁੱਲਾ ਇਬਨੇ ਮੁਬਾਰਕ (ਰਹਿ) ਨੂੰ ਇਹ ਕਹਿੰਦੇ ਹੋਏ ਸੁਣਿਆ: ਕਿ ਅਸੀਂ ਜਾਣਦੇ ਹਾਂ ਕਿ ਸਾਡਾ ਰੱਬ ਸੱਤਾਂ ਅਸਮਾਨਾਂ ਦੇ ਉੱਪਰ ਹੈ, ਅਤੇ ਉਹ ਅਰਸ਼ ਉੱਪਰ ਮੁਸਤਵੀ ਹੈ, ਆਪਣੀ ਮੱਖਲੁਕ (ਰਚਨਾ) ਤੋਂ ਅਲੱਗ (ਜੁਦਾ,ਵੱਖਰਾ) ਹੈ। ਅਤੇ ਅਸੀਂ ਇਹ ਨਹੀਂ ਕਹਿੰਦੇ ਹਾਂ ਜਿਵੇਂ ਜਹਮੀਆ ਕਹਿੰਦੇ ਹਨ, ਕਿ ਉਹ ਇੱਥੇ ਹੈ। ਅਤੇ ਉਹਨਾਂ ਨੇ ਜ਼ਮੀਨ ਵੱਲ ਇਸ਼ਾਰਾ ਕੀਤਾ।
[(ਸਹੀ) (ਅਸ ਸੁੰਨਾਹ ਅਬਦੁੱਲਾ ਇਬਨੇ ਅਹਿਮਦ 1/111 ਰਕਮ:1)
(ਰੱਦ ਅਲਾ ਜਹਮੀਆ ਦਾਰਮੀ 67,162)
(ਖਲਕ ਅਲ-ਅਫ਼ਾਲ ਅਲ-ਇਬਾਦ ਬੁਖਾਰੀ ਨੰਬਰ:13)
(ਰੱਦ ਅਲਾ ਬਿਸ਼ਰ ਅਲ-ਮਰੀਸੀ ਪੰਨਾ 103)
(ਸ਼ਰਹ ਅਲ-ਇਬਾਨਾ ਇਬਨੇ ਬੱਤਾਹ ਪੰਨਾ 222)
(ਅਸਮਾ ਵ ਸਿਫ਼ਾਤ ਬੈਹਕੀ ਪੰਨਾ 427,538)
(ਇਮਾਮ ਇਬਨੇ ਤੈਮੀਆ ਅਲ-ਹਮਵੀਯਾ ਪੰਨਾ 41, ਨੇ ਸਹੀ ਕਿਹਾ)
(ਇਬਨੇ ਕੱਯਿਮ ਇੱਜਤੀਮਾ ਅਲ-ਜਿਓਸ ਅਲ-ਇਸਲਾਮੀਆ ਪੰਨਾ 84, ਨੇ ਸਹੀ ਕਿਹਾ)
(ਅਤੇ ਇਹੀ ਗੱਲ, ਇਮਾਮ ਅਹਿਮਦ ਬਿਨ ਹੰਬਲ (ਰਹਿ) ਨੂੰ ਇਸ ਬਾਰੇ ਪੁੱਛਿਆ ਗਿਆ ਤਾਂ ਉਨ੍ਹਾਂ ਕਿਹਾ ਕਿ ਮੈਂ ਵੀ ਇਹੀ ਕਹਿੰਦਾ ਹਾਂ, ਮਜਮੁਆ ਫਤਾਵਾ ਇਬਨੇ ਤੈਮੀਆ 5/52)
(ਇਸਬਾਤ ਸਿਫਤ ਉਲੁਵ ਇਬਨੇ ਕੁਦਾਮਾ ਪ 100 ਰਕਮ 99)

(ਅਲ-ਉਲੁਵ ਜ਼ਹਬੀ 110)]

(ਸਨਦ ਤੋਂ ਬਾਅਦ)
ਇਮਾਮ ਇਬਨੇ ਖੁਜ਼ੈਮਾਂ (ਰਹਿ) ਫ਼ਰਮਾਉਂਦੇ ਹਨ
ਜੋ ਕੋਈ ਇਹ ਨਹੀਂ ਮੰਨਦਾ ਕਿ ਅੱਲ੍ਹਾ ਤਾਅਲਾ ਸੱਤਾਂ ਅਸਮਾਨਾਂ ਤੋਂ ਉੱਪਰ ਆਪਣੇ ਅਰਸ਼ ਤੇ ਮੁਸਤਵੀ ਹੈ। ਤਾਂ ਉਹ ਆਪਣੇ ਰੱਬ ਦਾ ਇਨਕਾਰ ਕਰਨ ਵਾਲਾ ਹੈ। ਉਸਦੀ ਸੁਰੱਖਿਆ' ਸੁਰੱਖਿਅਤ ਨਹੀਂ ਹੈ। ਉਸਤੋਂ ਤੌਬਾ ਦੀ ਮੰਗ ਕੀਤੀ ਜਾਵੇਗੀ। ਜੇ ਉਹ ਤੋਬਾ ਕਰਦਾ ਹੈ, ਤਾਂ ਠੀਕ ਹੈ। ਨਹੀਂ ਤਾਂ, ਉਸਦੀ ਗਰਦਨ 'ਤੇ ਵਾਰ ਕੀਤਾ ਜਾਵੇਗਾ (ਰਾਜ ਅਧਿਕਾਰੀਆਂ ਵੱਲੋਂ ਮੌਤ ਦੀ ਸਜ਼ਾ ਦਿੱਤੀ ਜਾਵੇਗੀ)। ਅਤੇ ਉਸ ਦੀ ਲਾਸ਼ ਨੂੰ ਉਦੋਂ ਤੱਕ ਕੂੜੇ ਵਿੱਚ ਸੁੱਟਕੇ ਰੱਖਿਆ ਜਾਵੇਗਾ, ਜਦੋਂ ਤਕ ਮੁਸਲਮਾਨ ਅਤੇ ਉਹਨਾਂ ਦੇ ਅਧਿਕਾਰ ਹੇਠ ਰਹਿਣ ਵਾਲੇ ਗੈਰ-ਮੁਸਲਿਮ ਉਸ ਦੀ ਲਾਸ਼ ਦੀ ਬਦਬੂ ਤੋਂ ਪਰੇਸ਼ਾਨ-ਦੁਖੀ ਨਹੀਂ ਹੁੰਦੇ। ਅਤੇ ਉਸਦੀ ਦੌਲਤ- ਜਾਇਦਾਦ  ਰਾਜ ਦੁਆਰਾ ਲੇ ਲਈ ਜਾਵੇਗੀ (ਉਸਦਾ ਮਾਲ, ਗ਼ਨੀਮਤ ਅਤੇ ਫੈਅ ਦਾ ਮਾਲ ਹੋਵੇਗਾ)।ਅਤੇ ਕੋਈ ਵੀ ਮੁਸਲਮਾਨ ਇਸਦਾ ਵਾਰਸ ਨਹੀਂ ਹੋਵੇਗਾ, ਕਿਉਂਕਿ ਇੱਕ ਮੁਸਲਮਾਨ ਇੱਕ ਕਾਫ਼ਿਰ ਦਾ ਵਾਰਸ ਨਹੀਂ ਬਣਦਾ।
(ਮਾਰਿਫ਼ਾ ਤੁਲ ਹਦੀਸ ਲਿੱਲ ਹਾਕਿਮ ਪ 84) (ਇਬਨੇ ਤੈਅਮੀਆ ਨੇ ਇਸਦੀ ਸਨਦ ਨੂੰ ਸਹੀ ਕਿਹਾ ਹੈ ਹਮਵਿਆ (339-340))

ਜਿਵੇਂ ਕਿ ਨਬੀ ﷺ ਨੇ ਫ਼ਰਮਾਇਆ ਹੈ ਕਿ ਕੋਈ ਵੀ ਮੁਸਲਮਾਨ ਕਿਸੇ ਕਾਫਿਰ ਦਾ ਵਾਰਿਸ ਨਹੀਂ ਬਣ ਸਕਦਾ ਅਤੇ ਨਾ ਹੀ ਕੋਈ ਕਾਫਿਰ,ਕਿਸੇ ਮੁਸਲਮਾਨ ਦਾ।
(ਸਹੀ ਬੁਖਾਰੀ 6764)

ਸਾਡੇ ਇਮਾਮ, ਅਬੂ ਅਬਦੁੱਲਾ ਮੁਹੰਮਦ ਬਿਨ ਇਦਰੀਸ ਅਸ਼-ਸ਼ਾਫੀ (ਰਹਿਮਾਹੁੱਲਾਹ) ਨੇ ਆਪਣੀ ਕਿਤਾਬ, ਅਲ-ਮਬਸੂਤ ਵਿੱਚ, ਕੱਫ਼ਾਰੇ (ਮੁਆਵਜ਼ੇ, ਪ੍ਰਾਸਚਿਤ) ਵਿੱਚ ਇੱਕ ਮੋਮਿਨ ਗੁਲਾਮ ਅਜ਼ਾਦ ਕਰਨ ਦੇ ਮਸਲੇ ਤੇ, ਮੁਆਵੀਆ ਇਬਨੇ  ਅਲ-ਹਕਮ (ਰਜ਼ੀ ਅੱਲਾਹੂ ਅਨਹੂ) ਦੀ ਰਵਾਇਤ ਤੋਂ ਇਹ ਦਲੀਲ ਲਿੱਤੀ

ਹੈ, ਕਿ ਇੱਕ ਕਾਫਿਰ ਗੁਲਾਮ ਨੂੰ ਕਿਸੇ ਕਿਸਮ ਦਾ ਕੱਫ਼ਾਰਾ (ਧਾਰਮਿਕ ਮੁਆਵਜ਼ੇ) ਨਹੀਂ ਬਣਾਇਆ ਜਾ ਸਕਦਾ (ਅਜ਼ਾਦ ਕਰਕੇ)
(ਅਲ ਉੱਮ ਸ਼ਾਫੀ 5/402)

ਕਿਉਂਕਿ ਜਦੋਂ (ਮੁਆਵੀਆ ਇਬਨੇ  ਅਲ-ਹਕਮ) ਨੇ ਇੱਕ ਧਾਰਮਿਕ ਮੁਆਵਜ਼ੇ ਵਜੋਂ ਇੱਕ ਗੁਲਾਮ-ਕੁੜੀ ਨੂੰ ਆਜ਼ਾਦ ਕਰਨਾ ਚਾਹਿਆ ਤਾਂ ਉਹਨਾਂ ਨੇ ਇਸ ਬਾਰੇ ਅੱਲ੍ਹਾ ਦੇ ਨਬੀ ﷺ ਨੂੰ ਪੁੱਛਿਆ
ਅਤੇ ਅੱਲ੍ਹਾ ਦੇ ਨਬੀ ﷺ ਨੇ ਉਸ (ਗੁਲਾਮ-ਕੁੜੀ) ਦੀ ਇਹ ਪੁੱਛਦਿਆਂ ਪਰਖ ਕੀਤੀ, ਕਿ ਮੈਂ ਕੌਣ ਹਾਂ?
ਉਸਨੇ ਨਬੀ ﷺ ਵੱਲ ਇਸ਼ਾਰਾ ਕੀਤਾ, ਅਤੇ ਫਿਰ ਅਸਮਾਨ ਵੱਲ, ਉਸ ਦਾ ਮਤਲਬ ਸੀ, ਯਕੀਨਨ ਤੁਸੀਂ ਅੱਲ੍ਹਾ ਦੇ ਰਸੂਲ ਹੋ, ਜੋ ਅਸਮਾਨਾਂ ਤੋਂ ਉੱਪਰ ਹੈ।
ਤਾਂ ਨਬੀ ﷺ ਨੇ ਕਿਹਾ, ਇਸ ਨੂੰ ਆਜ਼ਾਦ ਕਰ ਦੇਵੋ, ਕਿਉਂਕਿ ਇਹ ਇੱਕ ਮੋਮਿਨਾ ਹੈ।
ਇਨ੍ਹਾਂ ਸ਼ਬਦਾਂ ਦੇ ਨਾਲ, ਇਹ ਹਦੀਸ ਅਬੂ ਹੁਰੈਰਾ (ਰਜ਼ੀ) ਤੋਂ ਹੈ।

[ਮੁਸਨਦ ਅਹਿਮਦ: (291/2),
ਸੁਨਾਨ ਅਬੀ ਦਾਊਦ: (3284)
ਇਬਨੇ  ਖੁਜ਼ੀਮਾਹ ਅਲ-ਤੌਹੀਦ: (284/1)
ਮੁਆਵੀਆ ਇਬਨੇ  ਅਲ-ਹਕਮ (ਰਜ਼ੀ) ਦੀ ਇਹ ਹਦੀਸ ਸਹੀ ਮੁਸਲਿਮ 537 ਵਿੱਚ ਮੌਜੂਦ ਹੈ।]

ਇਸ ਲਈ ਅੱਲ੍ਹਾ ਦੇ ਨਬੀ ﷺ ਨੇ ਉਸਦੇ ਇਸਲਾਮ ਅਤੇ ਇਮਾਨ ਦਾ ਫੈਸਲਾ ਕੀਤਾ ਕਿ ਜਦੋਂ ਉਸਨੇ ਇਸ ਗੱਲ ਦਾ ਇਕਰਾਰ (ਪੁਸ਼ਟੀ) ਕੀਤੀ ਕਿ ਉਸਦਾ ਰੱਬ ਅਸਮਾਨਾਂ ਤੋਂ ਉੱਪਰ ਹੈ, ਅਤੇ ਉਸਨੇ ਆਪਣੇ ਰੱਬ ਨੂੰ ਸਿਫਤ ਉਲੁਵ ਅਤੇ ਫ਼ੌਕੀਅਤ ਤੋਂ ਪਹਿਚਾਣਿਆ।
ਅਤੇ ਇਸੇ ਵਜ੍ਹਾ ਕਰਕੇ ਇਮਾਮ ਸ਼ਾਫੀ ਨੇ ਇਸ ਹਦੀਸ ਨੂੰ ਵਿਰੋਧੀ ਧਿਰ ਦੇ ਵਿਰੁੱਧ ਇੱਕ ਸਬੂਤ ਵਜੋਂ ਵਰਤਿਆ ਸੀ ਜਿਸ ਨੇ ਦਾਅਵਾ ਕੀਤਾ ਸੀ ਕਿ ਇੱਕ ਕਾਫਿਰ ਗੁਲਾਮ ਨੂੰ ਇੱਕ ਕੱਫ਼ਾਰੇ ਵਜੋਂ ਆਜ਼ਾਦ ਕਰਨਾ, ਸਵੀਕਾਰਯੋਗ ਹੋਵੇਗਾ।

ਕਿਉਂਕਿ ਉਹ ਇਮਾਨ ਰੱਖਦੇ ਸਨ ਕਿ ਅੱਲ੍ਹਾ ਸੁਬਹਾਨਾ ਵ ਤਾਅਲਾ ਆਪਣੀ ਮੱਖਲੂਕ (ਰਚਨਾ) ਤੋਂ ਉੱਪਰ ਹੈ, ਸੱਤ ਆਕਾਸ਼ਾਂ ਦੇ ਉੱਪਰ ਹੈ, ਅਤੇ ਉਸਦੇ ਅਰਸ਼ ਦੇ ਉੱਪਰ ਹੈ, ਅਹਿਲੇ-ਸੁੰਨਤ ਵਲ ਜਮਾਤ ਦੇ ਮੁਸਲਮਾਨਾਂ ਦੇ ਅਕੀਦੇ ਦੇ ਅਨੁਸਾਰ, ਸਲਫ਼ ਅਤੇ ਖਲਫ਼ ਇਸੇ ਅਕੀਦੇ ਤੇ ਸਨ (ਉਹਨਾਂ ਵਿੱਚੋਂ ਸਭ ਤੋਂ ਪਹਿਲਾਂ ਅਤੇ ਫਿਰ ਬਾਅਦ ਵਾਲੇ)।
ਇਮਾਮ ਸ਼ਾਫੀ (ਰਹਿ) ਦਾ ਇਸ ਹਦੀਸ ਨੂੰ ਸਹੀ ਜਾਣਦੇ ਹੋਏ ਦਲੀਲ ਲੈਣਾ,(ਇਸ ਵਿੱਚ ਬਿਆਨ ਕਰਦਾ ਅਕੀਦੇ ਨੂੰ) ਆਪਣੇ ਅਕੀਦੇ ਦੇ ਤੌਰ ਮੰਨਣਾ ਸਾਬਿਤ ਕਰਦਾ ਹੈ।

ਇਮਾਮ ਸ਼ਾਫੀ (ਰਹਿ) ਨੇ ਆਪਣੇ ਅਕੀਦੇ ਅਤੇ ਆਪਣੀ ਵਸੀਅਤ ਵਿਚ ਕਿਹਾ ਹੈ ਕਿ ਜੋ ਗੱਲ ਸੁੰਨਤ ਤੋਂ ਸਾਬਤ ਹੁੰਦੀ ਹੈ, ਉਹੀ ਮੇਰਾ ਅਕੀਦਾ ਹੈ ਅਤੇ ਮੈਂ ਅਹਿਲੇ ਹਦੀਸ ਨੂੰ ਵੀ ਇਸੇ ਅਕੀਦੇ 'ਤੇ ਦੇਖਿਆ ਹੈ ਕਿ ਅੱਲ੍ਹਾ ਤਾਅਲਾ ਆਸਮਾਨਾਂ ਤੋਂ ਉੱਪਰ ਆਪਣੇ ਅਰਸ਼ ਤੇ ਮੁਸਤਵੀ ਹੈ। ਉਹ ਆਪਣੀ ਮੱਖਲੂਕ ਦੇ ਜਿਸ ਤਰ੍ਹਾਂ ਚਾਹੇ ਕਰੀਬ ਹੋ ਜਾਂਦਾ ਹੈ, ਅਤੇ ਅਸਮਾਨ ਦੁਨੀਆ ਤੇ ਜਿਸ ਤਰ੍ਹਾਂ ਚਾਹੁੰਦਾ ਹੈ ਨੁਜ਼ੂਲ ਕਰਦਾ ਹੈ
[(ਇਸਬਾਤ ਸਿਫਤ ਉੂਲੁਵ ਇਬਨੇ ਕੁਦਾਮਾ ਪ 180)
(ਉੂਲੁਵ ਪ 120)
(ਇਬਨੇ ਕੱਯਿਮ ਇੱਜਤੀਮਾ ਅਲ-ਜਿਓਸ ਅਲ-ਇਸਲਾਮੀਆ ਪੰਨਾ 59)
(ਸ਼ਰਹ ਅਲ-ਇਬਾਨਾ ਇਬਨੇ ਬੱਤਾਹ ਪੰਨਾ 232)]

ਇਮਾਮ ਸ਼ਾਫੀ (ਰਹਿ) ਫ਼ਰਮਾਉਂਦੇ ਸਨ ਕਿ ਜਦ ਤੁਸੀਂ ਮੈਨੂੰ ਨਬੀ ਦੀ ਸਹੀ ਸਾਬਿਤ ਹਦੀਸ ਦੇ ਖਿਲਾਫ ਕੁੱਝ ਬਿਆਨ ਕਰਦਾ ਦੇਖੋ, ਤਾਂ ਜਾਣ ਲੈਣਾ ਕਿ ਮੇਰੀ ਅਕਲ ਚਲੀ ਗਈ ਹੈ।
(ਸਨਦ ਸਹੀ ਮਨਾਕਬ ਅਸ਼ ਸ਼ਾਫੀ 1/474)

ਇਮਾਮ ਸ਼ਾਫੀ (ਰਹਿ) ਨੇ ਇੱਕ ਦਿਨ ਇੱਕ ਹਦੀਸ ਸੁਣਾਈ, ਅਤੇ ਫਿਰ ਕਿਸੇ ਨੇ ਪੁੱਛਿਆ ਓ ਅਬੂ ਅਬਦੁੱਲਾ ! ਕੀ ਤੂੰ ਇਹ ਕਹਿੰਦਾ ਹੈ? (ਮਤਲਬ ਕੀ ਤੁਹਾਡਾ ਵੀ ਅਜਿਹਾ ਹੀ ਮੰਨਣਾ ਹੈ ਜੋ ਇਸ ਹਦੀਸ ਵਿੱਚ ਆਇਆ ਹੈ)

ਇਮਾਮ ਸ਼ਾਫੀ ਨੇ ਜਵਾਬ ਦਿੱਤਾ, ਕੀ ਤੂੰ ਮੈਨੂੰ ਇਸਾਈਆਂ ਦੇ ਕਿਸੇ ਪੀਰ-ਖਾਨੇ (ਇਬਾਦਤ ਖਾਨੇ) ਜਾਂ ਗਿਰਜਾਘਰ (ਚਰਚ) ਵਿੱਚ ਦੇਖਦਾ ਹੈ ?
ਜਾਂ ਕੀ ਤੂੰ ਮੈਨੂੰ ਕਾਫਿਰਾਂ ਵਾਲਾ ਪਹਿਰਾਵਾ ਪਹਿਨੇ ਹੋਏ ਦੇਖਦਾ ਹੈ ? (ਮਤਲਬ ਉਹਨਾਂ ਦੇ ਨਕਸ਼ੇ ਕਦਮ ਤੇ ਚੱਲਣ ਵਾਲਾ ਸਮਝਦਾ ਹੈਂ)
ਮੈਂ ਇੱਥੇ ਹਾਂ, ਤੂੰ ਮੈਨੂੰ ਮੁਸਲਮਾਨਾਂ ਦੀ ਮਸਜਿਦ ਵਿੱਚ, ਮੁਸਲਮਾਨਾਂ ਵਾਲਾ ਪਹਿਰਾਵਾ ਪਹਿਨੇ ਹੋਏ, ਜੋ ਉਹਨਾਂ ਦੇ ਕਿਬਲੇ ਨੂੰ ਕਿਬਲਾ ਮੰਨਦਾ ਹੈ, ਵੇਖ ਰਿਹਾ ਹੈਂ!
ਮੈਂ ਰਸੂਲ ਤੋਂ ਹਦੀਸ ਬਿਆਨ ਕਰਦਾ ਹਾਂ, ਫਿਰ ਕਿਓਂ ਨਾਂ ਇਸ ਦੇ ਜ਼ਰੀਏ ਹੀ ਗੱਲ ਕਰਾਂ? (ਫਿਰ ਮੈਂ, ਆਪਣੀ ਗੱਲ, ਅਕੀਦਾ, ਅਤੇ ਮੱਤ ਹਦੀਸ ਦੇ ਮੁਤਾਬਿਕ ਹੀ ਕਿਓਂ ਨਾ ਰੱਖਾਂ)
(ਮਤਲਬ ਨਬੀ ﷺ ਤੋਂ ਹਦੀਸ ਬਿਆਨ ਕਰਨ ਤੋਂ ਬਾਅਦ, ਮੈਂ ਇਸਦੇ ਮੁਤਾਬਿਕ ਹੀ ਆਪਣਾ ਅਕੀਦਾ ਅਤੇ ਮੱਤ ਰੱਖਾਂਗਾ)
(ਸਨਦ ਸਹੀ ਅਬੁ ਨਈਮ ਅਸਫਹਾਨੀ ਹਿੱਲਿਆ ਤੁਲ ਔਲੀਆ 9/102)

(ਇਮਾਮ ਸਬੂਨੀ ਨੇ ਕਿਹਾ) ਅਹਿਲੇ ਸੁੰਨਤ ਅਤੇ ਅਹਿਲੇ ਬਿਦਾਅਤ ਵਿੱਚ ਅੰਤਰ ਇਹ ਹੈ ਕਿ ਜਦੋਂ ਅਹਿਲੇ ਬਿਦਾਅਤ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਬਾਰੇ ਸੁਣਦੇ ਹਨ, ਤਾਂ ਉਹ ਤੁਰੰਤ ਉਹਨਾਂ ਨੂੰ ਰੱਦ ਕਰ ਦਿੰਦੇ ਹਨ ਅਤੇ ਉਹਨਾਂ ਨੂੰ ਸਵੀਕਾਰ ਨਹੀਂ ਕਰਦੇ ਹਨ, ਜਾਂ ਉਹ ਉਹਨਾਂ ਨੂੰ ਸਿਰਫ਼ ਬਾਹਰੋਂ ਸਵੀਕਾਰ ਕਰ ਲੈਂਦੇ ਹਨ। ਫਿਰ ਉਹ ਉਸ ਹਦੀਸ ਦੀ ਇਸ ਤਰ੍ਹਾਂ ਤਾਵੀਲ (ਵਿਆਖਿਆ) ਕਰਦੇ ਹਨ ਕਿ ਇਸਨੂੰ ਇਸਦੇ ਅਸਲ ਅਰਥਾਂ ਤੋਂ ਮੋੜ ਦਿੰਦੇ ਹਨ ਅਤੇ ਇਸ ਵਿੱਚ ਆਪਣੀ ਅਕਲ ਅਤੇ ਹੀਲੇ-ਚਾਲਾਂ ਨੂੰ ਦਾਖਿਲ ਕਰ ਦਿੰਦੇ ਹਨ, ਭਾਵੇਂ ਕਿ ਉਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਅੱਲ੍ਹਾ ਦੇ ਨਬੀ ﷺ ਨੇ ਜੋ ਕਿਹਾ ਹੈ, ਉਹੀ ਸਹੀ ਅਤੇ ਸੱਚ ਹੈ।
ਕਿਉਂਕਿ ਦੂਸਰੇ ਲੋਕਾਂ ਦੇ ਮੁਕਾਬਲੇ ਨਬੀ ﷺ ਖੁਦ ਆਪਣੇ ਰੱਬ ਬਾਰੇ ਚੰਗੀ ਤਰ੍ਹਾਂ ਜਾਣਨ ਵਾਲੇ ਸੀ ਅਤੇ ਆਪ ਸਿਫ਼ਾਤ ਅਤੇ ਦੂਸਰੇ ਮਸਾਇਲ ਵਿੱਚ ਸੱਚਾਈ, ਇਮਾਨਦਾਰੀ ਅਤੇ ਵਹੀ ਤੋਂ ਇਲਾਵਾ ਕਦੇ ਕੋਈ ਹੋਰ ਗੱਲ ਨਹੀਂ ਕਰਦੇ ਸੀ, ਜਿਵੇਂ ਕਿ ਅੱਲ੍ਹਾ ਤਾਅਲਾ ਦਾ ਫਰਮਾਨ ਇਸ ਦੀ ਦਲੀਲ ਹੈ
ਕਿ (ਮੁਹੰਮਦ) ਆਪਣੀ ਖਵਾਹਿਸ ਨਾਲ ਕੁੱਝ ਨਹੀਂ ਬੋਲਦੇ, ਇਹ ਤਾਂ ਸਿਰਫ਼ ਵਹੀ ਹੈ ਜੋ ਇਹਨਾਂ ਦੀ ਤਰਫ ਕੀਤੀ ਜਾਂਦੀ ਹੈ 53:3-4

ਇਮਾਮ ਜ਼ੁਹਰੀ ਅਤੇ ਉਨ੍ਹਾਂ ਤੋਂ ਇਲਾਵਾ ਬਹੁਤ ਸਾਰੇ ਇਮਾਮ ਅਤੇ ਉੱਲਮਾ ਇਸ ਗੱਲ ਦੇ ਕਾਇਲ ਹਨ: ਕਿ ਅੱਲ੍ਹਾ ਤਾਆਲਾ 'ਤੇ ਬਿਆਨ ਕਰਨਾ ਹੈ (ਸੱਚ ਦਾ ਸਪਸ਼ਟੀਕਰਨ ਹੈ), ਅਤੇ ਅੱਲ੍ਹਾ ਦੇ ਨਬੀ ਦੇ ਜ਼ਿੰਮੇ ਪਹੁੰਚਾਉਣਾ ਹੈ, ਅਤੇ ਸਾਡੇ ਜ਼ਿੰਮੇ ਇਸਨੂੰ ਤਸਲੀਮ ਕਰਨਾ ਹੈ (ਮੰਨ ਲੈਣਾ ਹੈ)
[ਸਹੀਹ, ਇਬਨੇ ਅਬੀ ਆਸਿਮ ਅਜ਼-ਜ਼ੁਹਦ 71), (ਅਬੂ ਨਈਮ 329/3)
ਅਤੇ ਇਮਾਮ ਬੁਖਾਰੀ ਨੇ ਮੁਅੱਲਕੰਨ ਇਸਦਾ ਜ਼ਿਕਰ ਕੀਤਾ ਹੈ, ਸਹੀ ਬੁਖਾਰੀ (ਫਤਹ ਅਲ-ਬਾਰੀ 512/13)
ਇਹ ਇਮਾਮ ਹੁਮੈਦੀ ਤੋਂ ਵੀ ਸਾਬਤ ਹੈ]

ਯੂਨੁਸ ਇਬਨੇ ਅਬਦਸ-ਸਮਦ ਇਬਨੇ ਮਕੀਲ ਨੇ ਆਪਣੇ ਪਿਤਾ ਤੋਂ ਬਿਆਨ ਕੀਤਾ ਕਿ ਜਾਦ ਇਬਨੇ ਦਿਰਹਾਮ ਵਹਬ ਇਬਨੇ ਮੁਨੱਬਿਹ ਕੋਲ ਆਇਆ, ਅਤੇ ਉਸਨੇ ਅੱਲ੍ਹਾ ਦੀਆਂ ਸਿਫ਼ਾਤ ਬਾਰੇਸਵਾਲ ਕਰਨ ਲੱਗਿਆ।ਤਾਂ ਵਹਬ ਨੇ ਕਿਹਾ: ਹੇ ਜਾਦ ਤੂੰ ਹਲਾਕ ਹੋ ਜਾਵੇਂ! ਇਹਨਾਂ ਵਿੱਚੋਂ ਕੁਝ ਸਵਾਲ ! (ਇਸ ਮਸਲੇ ਵਿੱਚ ਪੈਣ ਦੀ ਵਜ੍ਹਾ ਕਰਕੇ) ਮੈਨੂੰ ਵਿਸ਼ਵਾਸ ਹੈ ਕਿ ਤੂੰ ਤਬਾਹ ਹੋਏ ਲੋਕਾਂ ਵਿੱਚੋਂ ਹੋਵੇਗਾ! ਹੇ ਜਾਦ, ਜੇ ਅੱਲ੍ਹਾ ਤਾਅਲਾ ਨੇ ਸਾਨੂੰ ਆਪਣੀ ਕਿਤਾਬ ਵਿੱਚ ਇਹ ਨਾ ਦੱਸਿਆ ਕਿ ਉਸਦਾ ਯਦ (ਹੱਥ) , ਆਇਨ  (ਅੱਖ) , ਜਾਂ ਵਜਹ (ਚਿਹਰਾ) ਹੈ।ਤਾਂ ਅਸੀਂ ਵੀ ਇਹ ਨਹੀਂ ਆਖਦੇ, ਇਸ ਲਈ ਅੱਲ੍ਹਾ ਤੋਂ ਡਰੋ! ਫਿਰ, ਉਸ ਤੋਂ ਥੋੜ੍ਹੀ ਹੀ ਦੇਰ ਬਾਅਦ, ਜਾਦ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ, ਉਸਦੀ ਲਾਸ਼ ਨੂੰ ਜਨਤਕ ਤੌਰ 'ਤੇ ਪ੍ਰਦਰਸ਼ਿਤ ਕਰਨ ਲਈ ਛੱਡ ਦਿੱਤਾ ਗਿਆ।
(ਅਲ ਬਿਦਾਇਆ ਵਨ ਨਿਹਾਇਆ ਇਬਨੇ ਕਸੀਰ 9/350)

ਖਾਲਿਦ ਇਬਨੇ ਅਬਦੁੱਲਾ ਅਲ-ਕਸਰੀ ਨੇ ਬਸਰਾਹ ਵਿੱਚ [ਈਦ] ਅਲ-ਅਜ਼ਹਾ ਲਈ ਖੁਤਬਾ ਦਿੱਤਾ,ਅਤੇ ਆਪਣੇ ਖੁਤਬੇ ਵਿੱਚ ਕਿਹਾ: ਆਪਣੇ ਘਰਾਂ ਨੂੰ ਜਾ ਕੇ ਕੁਰਬਾਨੀਆਂ ਕਰੋ! ਅੱਲ੍ਹਾ ਤੁਹਾਡੇ ਲਈ ਤੁਹਾਡੀਆਂ ਕੁਰਬਾਨੀਆਂ ਵਿੱਚ ਬਰਕਤ ਦੇਵੇ! ਅਤੇ ਮੈਂ ਅੱਜ ਦੇ ਦਿਨ ਕੁਰਬਾਨੀ ਦੇਵਾਂਗਾ, ਜਾਦ ਇਬਨੇ ਦਿਰਹਾਮ ਦੀ, ਕਿਉਂਕਿ ਉਹ ਕਹਿੰਦਾ ਹੈ ਕਿ ਅੱਲ੍ਹਾ ਨੇ ਇਬਰਾਹੀਮ (ਅਲੈਈ-ਹਿਸ-ਸਲਾਮ) ਨੂੰ ਆਪਣਾ ਖ਼ਲੀਲ

ਨਹੀਂ ਬਣਾਇਆ ਸੀ, ਅਤੇ ਨਾ ਹੀ ਅੱਲ੍ਹਾ ਨੇ ਮੂਸਾ (ਅਲੈਈ-ਹਿਸ-ਸਲਾਮ) ਨਾਲ ਕਲਾਮ ਕੀਤਾ ਸੀ! ਯਕੀਨਨ ਜਾਦ ਨੇ ਬਹੁਤ ਬੜੀ ਗੱਲ ਕਹੀ ਹੈ,
ਫਿਰ ਉਹ ਮਿੰਬਰ ਤੋਂ ਹੇਠਾਂ ਆਇਆ ਅਤੇ ਉਸ ਨੂੰ ਕਤਲ ਕਰ ਦਿੱਤਾ। ਫਿਰ ਉਸਨੇ ਹੁਕਮ ਦਿੱਤਾ ਕਿ ਉਸਦੀ ਲਾਸ਼ ਨੂੰ ਲਟਕਾਇਆ ਜਾਵੇ ਅਤੇ ਪ੍ਰਦਰਸ਼ਨ ਲਈ ਛੱਡ ਦਿੱਤਾ ਜਾਵੇ।
(ਤਾਰੀਖ ਅਲ ਕਬੀਰ 1/64 ਇਮਾਮ ਜ਼ੱਹਬੀ ਨਰ ਕਿਹਾ ਕਿ ਇਹ ਕਿੱਸਾ ਬਹੁਤ ਮਸ਼ਹੂਰ ਹੈ)
(ਖਲਕ ਅਫ਼ਆਲ ਅਲ ਇਬਾਦ, 3 ਜ਼ਈਫ਼)

[ਇਮਾਮ ਹੱਮਾਦ ਬਿਨ ਜੈਦ (ਰਹਿ) ਫ਼ਰਮਾਉਂਦੇ ਹਨ ਕਿ ਉਹ ਜੱਹਮੀਆਂ ਸਿਰਫ਼ ਇਸ ਗੱਲ ਦੇ ਇਰਦ ਗਿਰਦ ਹੀ ਘੁੰਮ ਰਹੇ ਹਨ ਕਿ ਅਸਮਾਨਾ ਤੋਂ ਉੱਪਰ ਕੋਈ ਇਲਾਹ ਨਹੀਂ ਹੈ
(ਸਨਦ ਹਸਨ, ਅਸ-ਸੁੰਨਾਹ ਅਬਦੁੱਲਾ ਇਬਨੇ ਅਹਿਮਦ 1/117, ਰਕਮ 41),
(ਅਲ ਉਲੁਵ ਪ 106-107) ]

# ਅਧਿਆਇ: 6

## ਅੱਲ੍ਹਾ ਤਾਅਲਾ ਦੀ ਸਿਫ਼ਾਤ ਨੁਜ਼ੂਲ ਅਤੇ ਆਉਣਾ (ਬਿਲਾ ਕੈਫ਼ੀਅਤ ਬਿਆਨ)

ਅੱਲ੍ਹਾ ਤਾਅਲਾ ਦਾ ਨੁਜ਼ੂਲ ਅਤੇ ਆਉਣਾ

ਅਹਿਲੇ ਹਦੀਸ ਦਾ ਅਕੀਦਾ ਹੈ ਕਿ ਅੱਲ੍ਹਾ ਤਾਅਲਾ ਦਾ ਆਉਣਾ ਅਤੇ ਨੁਜ਼ੂਲ (ਬਿਨਾਂ ਕੈਫ਼ੀਅਤ ਬਿਆਨ) ਦੇ ਸਾਬਿਤ ਹੈ
ਅਹਿਲੇ ਹਦੀਸ ਹਰ ਰਾਤ ਆਪਣੇ ਰੱਬ, ਉੱਚੇ ਅਤੇ ਸਰਵਉੱਚ ਦੇ, ਸਭ ਤੋਂ ਹੇਠਲੇ ਆਸਮਾਨ ਏ ਦੁਨੀਆ ਵੱਲ ਨੁਜ਼ੂਲ ਦੀ ਪੁਸ਼ਟੀ ਮੱਖਲੂਕ ਦੇ ਨੁਜ਼ੂਲ ਨਾਲ ਤਸਬੀਹ (ਸਮਾਨਤਾ) ਦਿੱਤੇ ਬਿਨਾਂ ਕਰਦੇ ਹਨ। ਉਹ ਤਮਥੀਲ (ਸਰੂਪ) ਅਤੇ ਤਾਕੀਫ (ਕੈਫ਼ੀਅਤ, ਖਾਸ ਵੇਰਵੇ) ਦੀ ਗੱਲ ਨਹੀਂ ਕਰਦੇ (ਇਸ ਨੁਜ਼ੂਲ ਦੀ ਕੋਈ ਤਮਸੀਲ ਅਤੇ ਕੈਫ਼ੀਅਤ ਬਿਆਨ ਨਹੀਂ ਕਰਦੇ)। ਉਹ ਤਾਂ ਸਿਰਫ਼ ਉਸ ਗੱਲ ਦੀ ਹੀ ਪੁਸ਼ਟੀ ਕਰਦੇ ਹਨ ਜਿਸਦੀ ਪੁਸ਼ਟੀ ਨਬੀ ﷺ ਨੇ ਕੀਤੀ ਸੀ, ਅਤੇ ਉਹ ਉੱਥੇ ਹੀ ਰੁਕ ਜਾਂਦੇ ਹਨ। ਅਤੇ ਸਹੀ ਖਬਰ ਨੂੰ ਉਸਦੇ ਜਾਹਿਰ ਤੇ ਮਹਿਮੂਲ ਕਰਦੇ ਹਨ (ਉਹ ਇਹਨਾਂ ਖਬਰਾਂ ਨੂੰ ਇਸਦੇ ਸਭ ਤੋਂ ਪ੍ਰਤੱਖ ਅਤੇ ਸਪੱਸ਼ਟ ਅਰਥ ਤੇ ਛੱਡ ਦਿੰਦੇ ਹਨ)। ਅਤੇ ਉਹ ਇਸ ਦੀ [ਕੈਫ਼ੀਅਤ ਦਾ] ਇਲਮ ਅੱਲ੍ਹਾ ਸੁਬਹਾਨਾ ਵ ਤਾਅਲਾ ਨੂੰ ਸੌਂਪਦੇ ਹਨ।

[ਮੁਹੰਮਦ ਬਿਨ ਹਸਨ ਸ਼ੈਬਾਨੀ, ਉਨ੍ਹਾਂ ਹਦੀਸ ਬਾਰੇ ਫ਼ਰਮਾਉਂਦੇ ਹਨ ਜਿਨ੍ਹਾਂ ਵਿੱਚ ਆਸਮਾਨ ਏ ਦੁਨੀਆ ਵੱਲ ਅੱਲ੍ਹਾ ਤਾਅਲਾ ਦੇ ਨੁਜ਼ੂਲ ਦਾ ਜ਼ਿਕਰ ਹੈ। ਕਿ ਇਹਨਾ ਹਦੀਸਾਂ ਨੂੰ ਸਿਕਾ (ਭਰੋਸੇਯੋਗ) ਰਾਵੀਆਂ ਦੁਆਰਾ ਬਿਆਨ ਕੀਤਾ ਗਿਆ ਹੈ। ਇਸ ਲਈ ਅਸੀਂ ਵੀ ਇਨ੍ਹਾਂ ਹਦੀਸਾਂ ਨੂੰ ਬਿਆਨ ਕਰਦੇ ਹਾਂ ਅਤੇ ਉਨ੍ਹਾਂ ਵਿੱਚ ਇਮਾਨ ਰੱਖਦੇ ਹਾਂ, ਪਰ ਅਸੀਂ ਇਸ ਦੀ ਤਫ਼ਸੀਰ ਵ ਤਫ਼ਸੀਲ ਬਿਆਨ ਨਹੀਂ ਕਰਦੇ।
(ਸ਼ਰਹ ਉਸੂਲ ਅਲ ਐਤਿਕਾਦ ਅਹਿਲ ਸੁੰਨਤ 432/3)
(ਅਲ ਉਲੁਵ ਪੰਨਾ 113)
(ਇਬਨੇ ਕੱਯਿਮ ਇੱਜਤੀਮਾ ਅਲ- ਜਯੂਸ਼ ਅਲ-ਇਸਲਾਮੀਆ ਪੰਨਾ 87)

ਅਤੇ ਇਮਾਮ ਇਬਨੇ  ਤੈਮੀਆ ਦੀ ਕਿਤਾਬ ਸ਼ਰਹ ਹਦੀਸ ਨੁਜ਼ੂਲ ਵੇਖੋ, ਜੋ ਇਸ ਬਾਰੇ ਲਾਭਦਾਇਕ ਹੈ।)]

ਇਸੇ ਤਰ੍ਹਾਂ, ਉਹ ਉਸ ਗੱਲ ਦੀ ਪੁਸ਼ਟੀ ਕਰਦੇ ਹਨ ਜੋ ਅੱਲ੍ਹਾ ਤਾਅਲਾ ਨੇ ਆਪਣੀ ਕਿਤਾਬ ਵਿਚ ਉਸ ਦੇ ਆਉਣ ਦੇ ਜ਼ਿਕਰ ਦੀ ਪੁਸ਼ਟੀ ਵਿੱਚ ਬਿਆਨ ਕੀਤੀ ਹੈ,
ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਕੀ ਉਹ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਉਡੀਕ ਕਰਦੇ ਹਨ ਜੋ ਬੱਦਲਾਂ ਦੀ ਛਾਂ (ਪਰਛਾਵੇਂ) ਵਿੱਚ, ਫ਼ਰਿਸ਼ਤਿਆਂ ਦੇ ਨਾਲ ਉਨ੍ਹਾਂ ਕੋਲ ਆ ਜਾਵੇ?
2:210

[(ਕੀ ਉਹ ਇੰਤਜ਼ਾਰ ਕਰ ਰਹੇ ਹਨ ਕਿ ਅੱਲ੍ਹਾ ਬੱਦਲਾਂ ਦੀ ਛਾਂ ਵਿੱਚ ਉਨ੍ਹਾਂ ਕੋਲ ਆਵੇ ਅਤੇ [ਨਾਲ ਹੀ] ਫ਼ਰਿਸ਼ਤੇ)]
(ਕੀ ਉਹ ਇਸ ਤੋਂ ਇਲਾਵਾ ਕਿਸੇ ਹੋਰ ਚੀਜ਼ ਦੀ ਉਡੀਕ ਕਰਦੇ ਹਨ ਕਿ ਅੱਲ੍ਹਾ ਬੱਦਲਾਂ ਦੇ ਪਰਛਾਵੇਂ ਵਿੱਚ ਅਤੇ ਨਾਲ ਹੀ ਫਰਿਸ਼ਤੇ ਉਨ੍ਹਾਂ ਕੋਲ ਆ ਜਾਣ?)

ਮੁਜਾਹਿਦ (ਰਹਿ) ਇਸ ਆਇਤ (2:210) ਦੀ ਤਫ਼ਸੀਰ ਵਿੱਚ ਆਖਦੇ ਹਨ
ਇਸ ਦਾ ਮਤਲਬ ਮੀਂਹ ਦੇ ਬੱਦਲ ਨਹੀਂ ਹਨ। ਇਹ ਬੱਦਲ ਬਨੀ ਇਸਰਾਈਲ ਨੂੰ ਦਿਖਾਏ ਗਏ ਸਨ, ਇਹਨਾਂ ਬੱਦਲਾਂ ਵਿੱਚ ਅੱਲ੍ਹਾ ਤਾਅਲਾ ਕਿਆਮਤ ਦੇ ਦਿਨ ਆਵੇਗਾ।
[(ਤਫ਼ਸੀਰ ਇਬਨੇ  ਅਬੀ ਹਾਤਿਮ: 372/2, ਤਫ਼ਸੀਰ ਤਬਰੀ: 4037, ਸਨਦ ਸਹੀ)]

ਅਤੇ ਦੂਸਰੀ ਆਇਤ ਵਿੱਚ ਫ਼ਰਮਾਇਆ
ਕਿ ਤੇਰਾ ਰੱਬ ਆਵੇਗਾ, ਅਤੇ ਫਰਿਸ਼ਤੇ ਸਫ਼ ਦਰ ਸਫ਼ ਹੋਣਗੇ।
89:22

ਮੈਂ, ਅਬੂ ਬਕਰ ਅਲ-ਇਸਮਾਈਲ ਦੀ ਮਿਲਾਨ ਦੇ ਲੋਕਾਂ ਨੂੰ ਲਿਖੀ ਚਿੱਠੀ ਵਿੱਚ ਪੜ੍ਹਿਆ ਕਿ ਯਕੀਨਨ, ਅੱਲ੍ਹਾ ਤਾਆਲਾ ਆਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਦੇ ਹਨ। ਇਸ ਬਾਰੇ ਅੱਲ੍ਹਾ ਤਾਅਲਾ ਦੇ ਨਬੀ ﷺ ਤੋਂ ਸਹੀ ਹਦੀਸਾਂ ਸਾਬਿਤ ਹਨ, ਅਤੇ ਅੱਲ੍ਹਾ ਤਾਅਲਾ ਦੇ ਫਰਮਾਨ ਵੀ ਜਿਵੇਂ ਕਿ

ਅੱਲ੍ਹਾ ਤਾਅਲਾ ਦਾ ਫਰਮਾਨ ਹੈ

ਕੀ ਉਹ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਉਡੀਕ ਕਰਦੇ ਹਨ ਜੋ ਬੱਦਲਾਂ ਦੀ ਛਾਂ (ਪਰਛਾਵੇਂ) ਵਿੱਚ, ਫ਼ਰਿਸ਼ਤਿਆਂ ਦੇ ਨਾਲ ਉਨ੍ਹਾਂ ਕੋਲ ਆ ਜਾਵੇ?

2:210

ਅਤੇ ਦੂਸਰੀ ਆਇਤ ਵਿੱਚ ਫ਼ਰਮਾਇਆ

ਕਿ ਤੇਰਾ ਰੱਬ ਆਵੇਗਾ, ਅਤੇ ਫਰਿਸ਼ਤੇ ਸਫ਼ ਦਰ ਸਫ਼ ਹੋਣਗੇ।

89:22

ਅਤੇ ਅਸੀਂ ਇਸ ਸਭ ਵਿੱਚ ਇਮਾਨ ਰੱਖਦੇ ਹਾਂ, ਜਿਵੇਂ ਕਿ ਇਹ [ਵਹੀ ਵਿੱਚ ਬਿਨਾਂ ਕੈਫ਼ੀਅਤ ਦੇ] ਆਇਆ ਹੈ, (ਖਾਸ ਵੇਰਵਿਆਂ ਦੀ ਭਾਲ ਕੀਤੇ ਬਿਨਾਂ)।

ਜੇਕਰ ਅੱਲ੍ਹਾ ਸੁਬਹਾਨਾ ਵ ਤਾਅਲਾ ਸਾਡੇ ਲਈ ਕੈਫ਼ੀਅਤ ਬਿਆਨ ਕਰਨਾ ਚਾਹੁੰਦਾ (ਖਾਸ ਵੇਰਵਿਆਂ ਨੂੰ ਸਪੱਸ਼ਟ ਕਰਨਾ ਚਾਹੁੰਦਾ), ਤਾਂ ਉਸਨੇ ਅਜਿਹਾ ਜ਼ਰੂਰ ਬਿਆਨ ਕੀਤਾ ਹੁੰਦਾ।

ਅਸੀਂ ਸਿਰਫ਼ ਉਸ ਉੱਤੇ ਹੀ ਰੁਕਦੇ ਹਾਂ ਜਿਸ ਬਾਰੇ ਉਸਨੇ (ਮੁਹਕਮ) ਬਿਆਨ ਕੀਤਾ ਹੈ। ਅਤੇ ਅਸੀਂ ਮੁਤਾਸ਼ਾਬਿਹਾਤ (ਅਸਪਸ਼ਟ ਮਾਮਲਿਆਂ) ਤੋਂ ਪਰਹੇਜ਼ ਕਰਦੇ ਹਾਂ, ਕਿਉਂਕਿ ਅੱਲ੍ਹਾ ਤਾਅਲਾ ਨੇ ਆਪਣੀ ਕਿਤਾਬ ਵਿੱਚ ਸਾਨੂੰ ਅਜਿਹਾ ਕਰਨ ਦਾ ਹੁਕਮ ਦਿੱਤਾ ਹੈ:

ਉਹ (ਅੱਲ੍ਹਾ ਹੀ) ਹੈ ਜਿਸ ਨੇ ਤੁਹਾਡੇ ਉੱਤੇ (ਹੇ ਮੁਹੰਮਦ) ਕਿਤਾਬ (ਇਸ ਕੁਰਆਨ) ਨੂੰ ਨਾਜਿਲ ਕੀਤਾ ਹੈ (ਉਤਾਰਿਆ ਹੈ)। ਇਸ ਵਿੱਚ ਆਇਤਾਂ ਹਨ ਜੋ ਮੁਹਕਮ ਹਨ (ਪੂਰੀ ਤਰ੍ਹਾਂ ਸਪੱਸ਼ਟ ਹਨ), ਉਹ ਕਿਤਾਬ ਦੀ ਨੀਂਹ (ਬੁਨਿਆਦ) ਹਨ।

[ਉਹ ਅਲ-ਅਹਕਾਮ (ਹੁਕਮਾਂ, ਆਦਿ), ਅਲ-ਫਰਾਇਜ਼ (ਲਾਜ਼ਮੀ ਫਰਜ਼) ਅਤੇ ਅਲ-ਹੁਦੂਦ (ਕਾਨੂੰਨ) ਚੋਰਾਂ, ਵਿਭਚਾਰੀਆਂ, ਆਦਿ ਦੀ ਸਜ਼ਾ) ਦੀਆਂ ਆਇਤਾਂ ਹਨ]

ਅਤੇ (ਦੂਸਰੀਆਂ) ਮੁਤਾਸ਼ਾਬੇਹ ਆਇਤਾਂ ਹਨ (ਜੋ ਪੂਰੀ ਤਰ੍ਹਾਂ ਸਪੱਸ਼ਟ ਨਹੀਂ ਹਨ)।ਇਸ ਲਈ ਜਿਨ੍ਹਾਂ ਦੇ ਦਿਲਾਂ ਵਿੱਚ ਟੇਢ [ਰੋਗ, ਸੱਚ ਤੋਂ ਭਟਕਣਾ ਹੈ], ਉਹ (ਕਿਸੇ ਪ੍ਰਕਾਰ ਦੇ) ਫ਼ਿਤਨੇ  (ਸ਼ਿਰਕ ਅਤੇ ਅਜ਼ਮਾਇਸ਼ਾਂ, ਆਦਿ) ਦੀ ਭਾਲ ਵਿੱਚ, ਅਤੇ ਇਹਨਾਂ ਆਇਤਾਂ ਦੀ ਤਾਵੀਲ ਦੀ ਭਾਲ ਕਰਦੇ ਹੋਏ (ਗਲਤ ਤਰੀਕੇ ਨਾਲ ਵਿਆਖਿਆ, ਇਸ ਦੇ ਲੁਕਵੇਂ ਅਰਥਾਂ ਦੀ ਭਾਲ ਕਰਦੇ ਹੋਏ, ਮਤਭੇਦ ਦੀ ਭਾਲ ਵਿੱਚ ਅਤੇ ਉਨ੍ਹਾਂ ਲਈ ਉਚਿਤ ਵਿਆਖਿਆ ਦੀ ਭਾਲ ਵਿੱਚ),ਉਸ ਚੀਜ਼ ਦੀ ਇੱਤੀਬਾਅ (ਪਾਲਣ,ਪੈਰਵੀ) ਕਰਦੇ ਹਨ ਜੋ ਮੁਤਾਸ਼ਾਬੇਹ ਹੈ (ਪੂਰੀ ਤਰ੍ਹਾਂ ਸਪੱਸ਼ਟ ਨਹੀਂ ਹੈ), ਪਰ ਕੋਈ ਵੀ ਇਹਨਾਂ ਦੀ [ਸੱਚੀ] ਤਾਵੀਲ (ਸਹੀ ਵਿਆਖਿਆ) ਦਾ ਇਲਮ ਨਹੀਂ ਰੱਖਦਾ, ਸਿਵਾਏ ਅੱਲ੍ਹਾ ਦੇ ਅਤੇ ਇਲਮ ਵਿੱਚ ਰਾਸ਼ਿਖ ਲੋਕ (ਗਿਆਨ ਵਿੱਚ ਪੱਕੇ ਲੋਕ) ਕਹਿੰਦੇ ਹਨ, ਅਸੀਂ ਇਸ ਵਿੱਚ ਇਮਾਨ ਲਿਆਉਂਦੇ ਹਾਂ, ਇਹ ਸਾਰੀਆਂ (ਸਪੱਸ਼ਟ ਅਤੇ ਅਸਪਸ਼ਟ ਆਇਤਾਂ) ਸਾਡੇ ਰੱਬ ਵੱਲੋਂ ਹਨ ਅਤੇ ਕੋਈ ਵੀ ਨਸੀਹਤ ਹਾਸਿਲ ਨਹੀਂ ਕਰਦਾ ਸਿਵਾਏ ਉਲੂਲ-ਅਲਬਾਬ ਦੇ (ਸਮਝਦਾਰ, ਬੁੱਧੀਮਾਨ, ਅਤੇ ਅਕਲ ਰੱਖਣ ਵਾਲੇ) ਬੰਦਿਆਂ ਤੋਂ ਬਿਨਾਂ ਹੋਰ ਕੋਈ ਉਪਦੇਸ਼ ਹਾਸਿਲ ਨਹੀਂ ਕਰਦਾ।
3:7

(ਸਨਦ ਤੋਂ ਬਾਅਦ)
ਅਸੀਂ ਇਸਹਾਕ ਇਬਨੇ  ਇਬਰਾਹੀਮ ਅਲ-ਹੰਦਲੀ ਨੂੰ ਇਹ ਕਹਿੰਦੇ ਸੁਣਿਆ:
ਕਿ ਗਵਰਨਰ, ਅਬਦੁੱਲਾ ਇਬਨੇ  ਤਾਹੀਰ, ਨੇ ਮੈਨੂੰ ਕਿਹਾ: ਹੇ ਅਬੂ ਯਾਕੂਬ! ਇਹ ਹਦੀਸ ਜੋ ਤੁਸੀਂ ਅੱਲ੍ਹਾ ਦੇ ਨਬੀ ﷺ ਤੋਂ ਸੁਣਾਉਂਦੇ ਹੋ (ਬਿਆਨ ਕਰਦੇ ਹੋ) ਕਿ ਸਾਡਾ ਰੱਬ ਹਰ ਰਾਤ ਆਸਮਾਨ ਏ ਦੁਨੀਆ ਵੱਲ ਨੁਜ਼ੂਲ ਕਰਦਾ ਹੈ। ਉਹ ਕਿਵੇਂ ਨੁਜ਼ੂਲ ਕਰਦਾ ਹੈ?
ਤਾਂ ਮੈਂ ਜਵਾਬ ਦਿੱਤਾ ਕਿ, ਅੱਲ੍ਹਾ ਤਾਅਲਾ ਗਵਰਨਰ ਨੂੰ ਸਨਮਾਨ ਦੇਵੇ! ਅੱਲ੍ਹਾ ਤਾਅਲਾ ਦੇ ਮਾਮਲੇ ਬਾਰੇ ਇਹ ਨਹੀਂ ਕਿਹਾ ਗਿਆ ਹੈ, ਕਿਵੇਂ? (ਅੱਲ੍ਹਾ ਤਾਅਲਾ ਦੇ ਮਾਮਲੇ ਬਾਰੇ ਕੈਫ਼ੀਅਤ ਬਿਆਨ ਨਹੀਂ ਕੀਤੀ ਜਾਂਦੀ) ਸਗੋਂ, ਉਹ ਜ਼ਰੂਰ ਨੁਜ਼ੂਲ ਕਰਦਾ ਹੈ, ਅਤੇ ਇਹ ਨਹੀਂ ਪੁੱਛਿਆ ਜਾਵੇਗਾ ਕਿ ਕਿਵੇਂ?

[ਸਹੀ, (ਸ਼ਰਹ ਅਲ ਐਤਕਾਦ ਲਾਲਿਕਈ 774), (ਅਸਮਾ ਵ ਸਿਫ਼ਾਤ ਬੈਹਕੀ ਪੰਨਾ 568), (ਅਲ-ਉਲੁਵ ਜ਼ਹਬੀ 132), (ਸ਼ਰਹ ਹਦੀਸ ਨੁਜ਼ੂਲ ਇਬਨੇ ਤੈਮੀਆ ਪੰਨਾ 51)]

(ਸਨਦ ਤੋਂ ਬਾਅਦ)
ਮੁਹੰਮਦ ਇਬਨੇ ਸਲਾਮ ਨੇ ਕਿਹਾ, ਮੈਂ ਅਬਦੁੱਲਾ ਇਬਨੇ ਮੁਬਾਰਕ (ਰਹਿਮਾਹੁੱਲਾਹ) ਤੋਂ ਸ਼ਬਾਨ ਦੇ ਮਹੀਨੇ ਦੀ ਪੰਦਰਵੀਂ ਰਾਤ ਨੂੰ ਅੱਲ੍ਹਾ ਤਾਅਲਾ ਦੇ ਨੁਜ਼ੂਲ ਕਰਨ ਬਾਰੇ ਸਵਾਲ ਕੀਤਾ। ਤਾਂ ਅਬਦੁੱਲਾ ਨੇ ਕਿਹਾ, ਹੇ ਕਮਜ਼ੋਰ ਇਨਸਾਨ! ਉਹ ਹਰ ਰਾਤ ਨੁਜ਼ੂਲ ਕਰਦਾ ਹੈ।
ਤਾਂ ਫਿਰ ਇੱਕ ਆਦਮੀ ਨੇ ਪੁੱਛਿਆ, ਹੇ ਅਬੂ ਅਬਦੁਰ-ਰਹਿਮਾਨ! ਉਹ ਕਿਵੇਂ ਨੁਜ਼ੂਲ ਕਰਦਾ ਹੈ? ਕੀ ਇਸ ਤਰ੍ਹਾਂ ਉਹ ਉਸ ਸਥਾਨ ਤੋਂ ਗੈਰਹਾਜ਼ਰ ਨਹੀਂ ਹੁੰਦਾ? (ਕੀ ਉਹ ਜਗ੍ਹਾ (ਅਰਸ਼) ਉਸਤੋਂ ਖਾਲੀ ਨਹੀਂ ਹੋ ਜਾਂਦੀ?)
ਤਾਂ ਅਬਦੁੱਲਾਹ ਨੇ ਜਵਾਬ ਦਿੱਤਾ, ਉਹ ਨੁਜ਼ੂਲ ਕਰਦਾ ਹੈ ਜਿਵੇਂ ਚਾਹੁੰਦਾ ਹੈ! (ਜਿਵੇਂ ਉਸਦੀ ਸ਼ਾਨ ਦੇ ਲਾਇਕ ਹੈ)

[(ਸਹੀ) , (ਸ਼ਰਹ ਅਲ ਐਤਕਾਦ ਲਾਲਿਕਈ 774), (ਅਸਮਾ ਵ ਸਿਫ਼ਾਤ ਬੈਹਕੀ ਪੰਨਾ 568), ਹੋਰ ਤਫ਼ਸੀਲ ਲਈ ਦੇਖੋ ਮੁਖਤਸਰ ਅਲ-ਉਲੁਵ 193)]

ਅਤੇ ਇਸ ਰਵਾਇਤ ਦੇ ਇੱਕ ਹੋਰ ਸੰਸਕਰਣ ਵਿੱਚ, ਅਬਦੁੱਲਾ ਇਬਨੇ ਮੁਬਾਰਕ ਨੇ ਉਸ ਆਦਮੀ ਨੂੰ ਕਿਹਾ, ਕਿ ਜਦੋਂ ਤੁਹਾਡੇ ਕੋਲ ਅੱਲ੍ਹਾ ਤਾਅਲਾ ਦੇ ਨਬੀ ﷺ ਦੀ ਹਦੀਸ ਆ ਜਾਵੇ ਤਾਂ ਇਸ ਅੱਗੇ ਸਮਰਪਣ ਕਰ ਦੇ।

(ਸਨਦ ਤੋਂ ਬਾਅਦ)
ਅਹਿਮਦ ਇਬਨੇ ਸਈਦ ਇਬਨੇ ਇਬਰਾਹੀਮ ਅਬੂ ਅਬਦਿੱਲਾ ਅਰ-ਰਿਬਾਤੀ ਨੇ ਕਿਹਾ: ਮੈਂ ਇੱਕ ਦਿਨ ਗਵਰਨਰ, ਅਬਦੁੱਲਾ ਇਬਨੇ ਤਾਹਿਰ ਦੇ ਇੱਕ ਇਕੱਠ ਵਿੱਚ ਸ਼ਾਮਲ ਹੋਇਆ। ਇਸਹਾਕ ਇਬਨੇ ਇਬਰਾਹੀਮ (ਭਾਵ ਇਬਨੇ ਰਹਵੇਹ) ਵੀ ਉਥੇ

ਮੌਜੂਦ ਸੀ, ਅਤੇ ਉਹਨਾਂ (ਭਾਵ ਇਬਨੇ ਰਹਵੇਹ) ਨੂੰ ਪੁੱਛਿਆ ਗਿਆ ਕਿ ਕੀ ਅੱਲ੍ਹਾ ਤਾਅਲਾ ਦੇ ਨੁਜ਼ੂਲ ਕਰਨ ਦੀ ਹਦੀਸ ਸਹੀ ਸਾਬਿਤ (ਪ੍ਰਮਾਣਿਕ) ਹੈ?
ਤਾਂ ਉਹਨਾਂ ਨੇ ਕਿਹਾ, ਹਾਂ (ਸਹੀ ਸਾਬਿਤ ਹੈ)
ਤਾਂ ਗਵਰਨਰ ਅਬਦੁੱਲਾ ਦੇ ਉੱਚ ਦਰਜੇ ਦੇ ਅਧਿਕਾਰੀਆਂ ਵਿੱਚੋਂ ਕਿਸੇ ਇੱਕ ਨੇ ਪੁੱਛਿਆ, ਹੇ ਅਬੂ ਯਾਕੂਬ! (ਭਾਵ ਇਬਨੇ ਰਹਵੇਹ) ਕੀ ਤੂੰ ਸੱਚਮੁੱਚ ਇਹ ਇਮਾਨ ਰੱਖਦਾ ਹੈ ਕਿ ਅੱਲ੍ਹਾ ਤਾਅਲਾ ਹਰ ਰਾਤ (ਆਸਮਾਨ ਏ ਦੁਨੀਆ) ਤੇ ਨੁਜ਼ੂਲ ਕਰਦਾ ਹੈ?
ਤਾਂ ਉਹਨਾਂ ਨੇ ਕਿਹਾ, ਹਾਂ
ਫਿਰ ਉਸ (ਅਧਿਕਾਰੀ) ਨੇ ਪੁੱਛਿਆ, ਉਹ ਕਿਵੇਂ ਨੁਜ਼ੂਲ ਕਰਦਾ ਹੈ?
ਤਾਂ ਇਸਹਾਕ ਨੇ ਉਸ ਨੂੰ ਕਿਹਾ, (ਪਹਿਲਾਂ ਤਾਂ ਇਸ ਗੱਲ ਦੀ) ਪੁਸ਼ਟੀ ਕਰੋ ਕਿ ਉਹ (ਅੱਲ੍ਹਾ ਸੁਬਹਾਨਾ ਵ ਤਾਅਲਾ) ਉੱਪਰ ਹੈ, ਤਾਂ ਜੋ ਮੈਂ ਤੁਹਾਨੂੰ ਨੁਜ਼ੂਲ ਦੀ ਗੱਲ ਸਮਝਾ ਸਕਾਂ।
ਅਧਿਕਾਰੀ ਨੇ ਕਿਹਾ, ਮੈਂ ਪੁਸ਼ਟੀ ਕਰਦਾ ਹਾਂ ਕਿ ਉਹ (ਅੱਲ੍ਹਾ ਸੁਬਹਾਨਾ ਵ ਤਾਅਲਾ) ਉੱਪਰ ਹੈ।
ਫਿਰ ਇਸਹਾਕ ਨੇ ਕਿਹਾ: ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਫ਼ਰਮਾਇਆ ਹੈ
ਕਿ ਤੇਰਾ ਰੱਬ ਆਵੇਗਾ, ਅਤੇ ਫਰਿਸ਼ਤੇ ਸਫ਼ ਦਰ ਸਫ਼ ਹੋਣਗੇ।
89:22
ਤਾਂ ਗਵਰਨਰ, ਅਬਦੁੱਲਾ ਨੇ ਕਿਹਾ: ਹੇ ਅਬੂ ਯਾਕੂਬ! ਪਰ ਇਹ (ਗੱਲ) ਤਾਂ ਫੈਸਲੇ ਦੇ ਦਿਨ (ਕਿਆਮਤ ਵਾਲੇ ਦਿਨ) ਲਈ ਹੈ!
ਇਸਹਾਕ ਨੇ ਜਵਾਬ ਦਿੱਤਾ, ਅੱਲ੍ਹਾ ਗਵਰਨਰ ਨੂੰ ਇੱਜ਼ਤ ਅਤਾ ਕਰੇ!
ਜੋ ਫੈਸਲੇ ਵਾਲੇ ਦਿਨ ਆ ਸਕਦਾ ਹੈ (ਨੁਜ਼ੂਲ ਕਰੇਗਾ), ਉਸ ਨੂੰ ਅੱਜ ਆਉਣ ਤੋਂ ਕੌਣ ਰੋਕ ਸਕਦਾ ਹੈ? (ਉਸਨੂੰ ਹਰ ਰਾਤ ਨੁਜ਼ੂਲ ਕਰਨ ਤੋਂ ਕੋਣ ਰੋਕ ਸਕਦਾ ਹੈ)

[(ਸਹੀ) (ਅਲ ਉਲੁਵ ਜ਼ਹਬੀ ਪ 132), (ਮੁਖਤਸਰ ਉਲੁਵ ਪ 193 ਅੱਲਾਮਾਂ ਅਲਬਾਨੀ ਨੇ ਸਹੀ ਕਿਹਾ ਹੈ)]

ਅੱਲ੍ਹਾ ਤਾਅਲਾ ਦੇ ਹਰ ਰਾਤ ਅਸਮਾਨ ਏ ਦੁਨੀਆ 'ਤੇ ਨੁਜ਼ੂਲ ਕਰਨ ਦੀ ਹਦੀਸ ਦੇ ਸਹੀ ਹੋਣ 'ਤੇ ਸਹਿਮਤੀ ਹੈ। ਦੋ ਸਹੀਹ ਸੰਗ੍ਰਹਿ [ਅਲ-ਬੁਖਾਰੀ ਅਤੇ ਮੁਸਲਿਮ] ਵਿੱਚ ਇਹ ਰਵਾਇਤ ਅਬੂ ਹੁਰੈਰਾ ਤੋਂ ਮੌਜ਼ੂਦ ਹੈ।

(2 ਸਨਦਾਂ ਬਿਆਨ ਕਰਨ ਤੋਂ ਬਾਅਦ)
ਸੱਯਦਨਾ ਅਬੂ ਹੁਰੈਰਾ (ਰਜ਼ੀ) ਫ਼ਰਮਾਉਂਦੇ ਹਨ ਕਿ ਨਬੀ ﷺ ਨੇ ਫ਼ਰਮਾਇਆ ਸਾਡਾ ਰੱਬ ਹਰ ਰਾਤ ਅਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਦਾ ਹੈ, ਜਦੋਂ ਰਾਤ ਦਾ ਆਖਰੀ ਤੀਜਾ ਹਿੱਸਾ ਰਹਿ ਜਾਂਦਾ ਹੈ, ਤਦ ਉਹ ਆਖਦਾ ਹੈ: ਕੌਣ ਹੈ? ਜੋ ਮੇਰੇ ਅੱਗੇ ਦੁਆ ਕਰੇ, ਮੈਂ ਉਸਦੀ ਦੁਆ ਕਬੂਲ ਕਰਾਂਗਾ, ਕੌਣ ਹੈ? ਜੋ ਮੇਰੇ ਤੋਂ ਮੰਗੇ ਮੈਂ ਉਸਨੂੰ ਅਤਾ ਕਰਾਂ, ਅਤੇ ਕੌਣ ਹੈ? ਜੋ ਮੇਰੇ ਤੋਂ ਮਾਫੀ ਦਾ ਸਵਾਲ ਕਰੇ,ਤਾਂ ਮੈਂ ਉਸਨੂੰ ਮਾਫ ਕਰ ਦੇਵਾਂ
[ਸਹੀ ਮੁਸਲਿਮ 758, ਬੁਖਾਰੀ 7494
ਮੁਅੱਤਾ ਇਮਾਮ ਮਲਿਕ 2/37-35,
ਰੱਦ ਅਲਾ ਜਹਮੀਆ ਦਾਰਮੀ ਨੰ 125,
ਸੁਨਨ ਅਬੀ ਦਾਊਦ 1315,
ਮੁਸਨਦ ਅਹਿਮਦ 2/264, 265, 267,
ਸੁਨਨ ਇਬਨੇ ਮਾਜਾ 1366,
ਸੁਨਨ ਦਾਰਮੀ 1/34
ਅਸ਼-ਸ਼ਰੀਆ ਅੱਜੁਰੀ ਪ 308,
ਅਸ-ਸੁੰਨਾਹ ਅਬਦੁੱਲਾ ਇਬਨੇ ਅਹਿਮਦ ਪ 154,
ਅਸ-ਸੁੰਨਾਹ ਇਬਨੇ ਅਬੀ ਆਸਿਮ ਨੰਬਰ 492,
ਅਤ-ਤੌਹੀਦ ਇਬਨੇ ਖੁਜ਼ੈਮਾ ਪ 127-128,
ਸੁਨਨ ਅਲ ਕੁਬਰਾ ਬੇਹਾਕੀ 2/3,
ਅਸਮਾਂ ਵ ਸਿਫ਼ਾਤ ਬੇਹਾਕੀ ਪ 449,
ਸ਼ਰਹ ਸੁੰਨਾਹ ਬਗਵੀ 4/65-66
ਇਹ ਹਦੀਸ ਮੁਤਵਾਤਿਰ ਹੈ, ਜਿਵੇਂ ਕਿ ਇਬਨੇ ਅਬਦੁਲ ਬਰ ਨੇ ਅਤ-ਤਮਹੀਦ ਵਿੱਚ ਕਿਹਾ ਹੈ 7/128, ਹੋਰ ਵੇਖੋ ਅਲ-ਮਤੁਰੀਦੀਆਹ 3/36]

ਅਤੇ ਇਸ ਹਦੀਸ ਦੀਆਂ ਕਈ ਸਨਦਾਂ ਹਨ ਜਿਵੇਂ ਕਿ
ਅਬੂ ਹੁਰੈਰਾ (ਰਜ਼ੀ) ਤੋਂ ਇੱਕ ਹੋਰ ਸਨਦ ਨਾਲ
ਸਹੀ ਮੁਸਲਿਮ 170, 758

ਇੱਕ ਹੋਰ ਸਨਦ ਨਾਲ
(ਹਸਨ) ਮੁਸਨਦ ਅਹਿਮਦ 504/2
ਸੁਨਨ ਦਾਰਮੀ 1/346 ਹ 1519)
ਅਸ-ਸੁੰਨਾਹ ਇਬਨੇ ਅਬੀ ਆਸਿਮ ਨੰਬਰ 495, 496
ਅਤ-ਤੌਹੀਦ ਇਬਨੇ ਖੁਜ਼ੈਮਾ ਪੰਨਾ 129
ਕਿਤਾਬ ਅਨ-ਨੁਜ਼ੁਲ ਦਾਰਾਕੁਤਨੀ ਰਕਮ 13-19

ਅਬੂ ਹੁਰੈਰਾ (ਰਜ਼ੀ) ਤੋਂ ਇੱਕ ਹੋਰ ਸਨਦ ਨਾਲ
ਅਤ-ਤਮਹੀਦ ਇਬਨੇ ਅਬਦੁਲ ਬਰ 7/129

ਅਬੂ ਹੁਰੈਰਾ (ਰਜ਼ੀ) ਤੋਂ ਇੱਕ ਹੋਰ ਸਨਦ ਨਾਲ
(ਸਹੀ) ਮੁਸਨਦ ਅਹਿਮਦ 433/2
ਅਜ਼-ਜ਼ੁਹਦ ਇਬਨੇ ਮੁਬਾਰਕ 1231
ਅਨ-ਨੁਜ਼ੁਲ ਦਾਰਕੁਤਨੀ 38-44
ਅਸ-ਸੁੰਨਾਹ ਇਬਨੇ ਅਬੀ ਆਸਿਮ ਨੰਬਰ 498, 499

ਇਹ ਹਦੀਸ, ਅਬੂ ਹੁਰੈਰਾ (ਰਜ਼ੀ) ਤੋਂ ਇਲਾਵਾ ਹੋਰ ਸਹਾਬਾ ਤੋਂ ਵੀ ਮਨਕੂਲ ਹੈ
ਨਾਫ਼ੇ ਇਬਨੇ ਜੁਬੈਰ ਇਬਨੇ ਮੁਤਿਮ ਨੇ ਆਪਣੇ ਪਿਤਾ ਤੋਂ
(ਸਹੀ) ਮੁਸਨਦ ਅਹਿਮਦ 81/4
ਸੁਨਨ ਦਾਰਮੀ 1/349 ਹ 1521
ਅਸ਼-ਸ਼ਰੀਆ ਅੱਜੁਰੀ ਪੰਨਾ 312-313, ਦੂਜਾ ਸੰਸਕਰਣ ਪੰਨਾ 252, ਨੰਬਰ 760
ਅਸ-ਸੁੰਨਾਹ ਅਬਦੁੱਲਾ ਬਿਨ ਅਹਿਮਦ ਪੰਨਾ 168

ਅਸ-ਸੁੰਨਾਹ ਇਬਨੇ  ਅਬੀ ਆਸਿਮ 507
ਅਤ-ਤੌਹੀਦ ਇਬਨੇ  ਖੁਜ਼ੈਮਾ ੫ 133
ਅਨ-ਨੁਜ਼ੁਲ ਦਾਰਕੁਤਨੀ 4
ਅਸਮਾ ਵਾ ਸਿਫਾਤ ਬੇਹਾਕੀ ਪੰਨਾ 451
ਤਬਾਰਾਨੀ ਅਲ-ਮੁਜ਼ਮ ਅਲ-ਕਬੀਰ 1566
ਮੁਸਨਦ ਅਬੀ ਯਾਅਲਾ 7371
ਮਜਮੁਆ ਅਲ-ਜ਼ਵਾਇਦ ਰਕਮ 17246

ਉਬਾਦਾਹ ਇਬਨੇ ਸਾਮਿਤ (ਰਜ਼ੀ) ਤੋਂ
(ਹਸਨ) ਅਸ਼-ਸ਼ਰੀਆ ਅੱਜੁਰੀ ਪੰਨਾ 312
[ਇਸ ਹਦੀਸ ਦੀ ਸਨਦ ਵਿੱਚ ਇਸਹਾਕ ਬਿਨ ਯਹਯਾ ਜ਼ਈਫ਼ (ਕਮਜ਼ੋਰ ਰਾਵੀ) ਹੈ, ਉਸਦਾ ਉਬਾਦਾਹ ਇਬਨੇ ਸਾਮਿਤ ਤੋਂ ਸਿਮਾ ਨਹੀਂ ਹੈ (ਉਸਨੇ ਉਬਾਦਾਹ ਇਬਨੇ ਸਾਮਿਤ ਤੋਂ ਨਹੀਂ ਸੁਣਿਆ) ਇਸ ਲਈ ਇਹ ਹਦੀਸ ਆਪਣੇ ਸਵਾਹਿਦ ਦੇ ਨਾਲ ਹਸਨ ਹੈ।]
ਵੇਖੋ ਮੋਜਮ ਅਲ-ਔਸਤ ਤਬਾਰਾਨੀ 6079

ਜਾਬਿਰ ਇਬਨੇ ਅਬਦੁੱਲਾ (ਰਜ਼ੀ) ਤੋਂ
(ਸਹੀ) ਅਤ-ਤੌਹੀਦ ਇਬਨੇ  ਖੁਜ਼ੈਮਾ 191
ਅਨ-ਨੁਜ਼ੁਲ ਦਾਰਕੁਤਨੀ 7

ਅਲੀ ਇਬਨੇ ਅਬੀ ਤਾਲਿਬ (ਰਜ਼ੀ) ਤੋਂ
(ਸਹੀ) ਮੁਸਨਦ ਅਹਿਮਦ 1/120
ਸੁਨਨ ਦਾਰਮੀ 1/348 ਰਕਮ 1526

ਅਬਦੁੱਲਾ ਇਬਨੇ ਮਸਊਦ (ਰਜ਼ੀ) ਤੋਂ
(ਸਹੀ) ਮੁਸਨਦ ਅਹਿਮਦ 1/388, 403
ਮੁਸਨਦ ਅਬੀ ਯਾਅਲਾ 5319

ਅਬੂ ਦਰਦਾ (ਰਜ਼ੀ) ਤੋਂ
(ਜ਼ਈਫ਼) ਤਫ਼ਸੀਰ ਇਬਨੇ ਜਰੀਰ 15/139
ਅਨ-ਨੁਜ਼ੁਲ ਦਾਰਕੁਤਨੀ 75

ਇਬਨੇ  ਅੱਬਾਸ (ਰਜ਼ੀ) ਤੋਂ
ਅਨ-ਨੁਜ਼ੁਲ ਦਾਰਕੁਤਨੀ 95-96
ਸ਼ਰਹ ਐਤਿਕਾਦ ਲਾਲਿਕਾਈ 767

ਅਤੇ ਮੋਮਿਨਾਂ ਦੀਆਂ ਮਾਵਾਂ ਤੋਂ:
ਆਇਸ਼ਾ (ਰਜ਼ੀ) ਤੋਂ ਅਤੇ ਉੱਮੇ ਸਲਮਾਹ (ਰਜ਼ੀ) ਤੋਂ
ਸੁਨਨ ਤਿਰਮਿਜ਼ੀ 739 (ਜ਼ਈਫ਼)
ਸੁਨਨ ਇਬਨੇ ਮਾਜਾ 1389 (ਜ਼ਈਫ਼)
ਅਨ-ਨੁਜ਼ੁਲ ਦਾਰਕੁਤਨੀ ਪ 169
ਸ਼ਰਹ ਐਤਿਕਾਦ ਲਾਲਿਕਾਈ 766

ਇਹ ਸਾਰੇ ਦੇ ਸਾਰੇ ਨਬੀ ﷺ ਤੋਂ ਰਵਾਇਤ ਕਰਦੇ ਹਨ
(ਇੱਕ ਰਵਾਇਤ ਦੇ ਅਲਫਾਜ਼ ਹਨ)
ਨਬੀ ﷺ ਨੇ ਫ਼ਰਮਾਇਆ, ਅੱਲ੍ਹਾ ਤਾਅਲਾ ਹਰ ਰਾਤ ਅਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਦਾ ਹੈ, ਜਦੋਂ ਰਾਤ ਦਾ ਆਖਰੀ ਤੀਜਾ ਹਿੱਸਾ ਰਹਿ ਜਾਂਦਾ ਹੈ, ਤਦ ਉਹ ਆਖਦਾ ਹੈ: ਕੌਣ ਹੈ? ਜੋ ਮੇਰੇ ਅੱਗੇ ਦੁਆ ਕਰੇ, ਮੈਂ ਉਸਦੀ ਦੁਆ ਕਬੂਲ ਕਰਾਂਗਾ, ਕੌਣ ਹੈ? ਜੋ ਮੇਰੇ ਤੋਂ ਮੰਗੇ ਮੈਂ ਉਸਨੂੰ ਅਤਾ ਕਰਾਂ, ਅਤੇ ਕੌਣ ਹੈ?  ਜੋ ਮੇਰੇ ਤੋਂ ਮਾਫੀ ਦਾ ਸਵਾਲ ਕਰੇ, ਤਾਂ ਮੈਂ ਉਸਨੂੰ ਮਾਫ ਕਰ ਦੇਵਾਂ, ਇੱਥੋਂ ਤੱਕ ਕਿ ਸਵੇਰ ਹੋ ਜਾਂਦੀ ਹੈ
ਸਹੀ ਬੁਖਾਰੀ 7494, 1140
ਸਹੀ ਮੁਸਲਿਮ 1774

ਇਸੇ ਕਾਰਨ ਉਹ ਰਾਤ ਦੇ ਆਖਰੀ ਹਿੱਸੇ ਦੀ (ਨਫ਼ਲੀ) ਨਮਾਜ਼ ਨੂੰ ਇਸ ਦੇ ਪਹਿਲੇ ਹਿੱਸੇ ਦੀ (ਨਫ਼ਲੀ) ਨਮਾਜ਼ ਨਾਲੋਂ ਬਿਹਤਰ ਕਹਿੰਦੇ ਹਨ।

ਅਤੇ ਇਹ ਇਹ ਸਾਰੀਆਂ ਹਦੀਸਾਂ ਸਨਦ ਦੇ ਨਾਲ ਸਾਡੀ ਵੱਡੀ ਕਿਤਾਬ ਜਿਸ ਨੂੰ ਅਲ-ਇੰਤਸਾਰ ਵਜੋਂ ਜਾਣਿਆ ਜਾਂਦਾ ਹੈ, ਵਿੱਚ ਮੌਜੂਦ ਹਨ।

(ਦੂਸਰੀ ਰਵਾਇਤ ਦੇ ਅਲਫਾਜ਼)
ਜਦੋਂ ਅੱਧੀ ਜਾਂ ਦੋ-ਤਿਹਾਈ ਰਾਤ ਲੰਘ ਜਾਂਦੀ ਹੈ, ਤਾਂ ਅੱਲ੍ਹਾ ਤਾਅਲਾ ਅਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਦਾ ਹੈ, ਅਤੇ ਉਹ ਕਹਿੰਦਾ ਹੈ, ਕੀ ਕੋਈ ਮੰਗਣ ਵਾਲਾ ਹੈ, ਤਾਂ ਜੋ ਮੈਂ ਉਸਨੂੰ ਅਤਾ ਕਰਾਂ? ਕੀ ਕੋਈ ਦੁਆ ਕਰਨ ਵਾਲਾ ਹੈ, ਤਾਂ ਜੋ ਮੈਂ ਉਸਦੀ ਦੁਆ ਕਬੂਲ ਕਰਾਂ? ਕੀ ਕੋਈ ਮਾਫ਼ੀ ਮੰਗਣ ਵਾਲਾ ਹੈ, ਤਾਂ ਜੋ ਮੈਂ ਉਸਨੂੰ ਮਾਫ਼ ਕਰਾਂ? ਇਹ ਸਵੇਰ ਦੇ ਢਲਣ ਤੱਕ ਜਾਰੀ ਰਹਿੰਦਾ ਹੈ।
ਸਹੀ ਮੁਸਲਿਮ 1774,
ਸਹੀ ਇਬਨੇ ਹਿੱਬਾਨ 758,
ਅਤ-ਤੌਹੀਦ ਇਬਨੇ ਖੁਜ਼ੈਮਾ 193

(ਤੀਸਰੀ ਰਵਾਇਤ ਦੇ ਅਲਫਾਜ਼)
ਇੱਕ ਰਵਾਇਤ ਵਿੱਚ ਇਹ ਅਲਫਾਜ਼ ਹਨ
ਫਿਰ ਅੱਲ੍ਹਾ ਤਾਅਲਾ ਆਪਣੇ ਹੱਥ ਵਧਾ ਕੇ ਕਹਿੰਦਾ ਹੈ, ਕੌਣ ਹੈ ਜੋ ਉਸ ਨੂੰ ਚੰਗਾ ਕਰਜ਼ਾ ਦੇਵੇਗਾ ਜੋ ਨਾ ਤਾਂ ਮੁਫ਼ਲਿਸ (ਗਰੀਬ) ਹੈ ਅਤੇ ਨਾ ਹੀ ਜ਼ਾਲਿਮ (ਦਮਨਕਾਰੀ) ਹੈ?
ਸਹੀ ਮੁਸਲਿਮ 76, 1775

(ਚੌਥੀ ਰਵਾਇਤ)
ਇੱਕ ਰਵਾਇਤ ਵਿੱਚ ਇਹ ਅਲਫਾਜ਼ ਹਨ
ਸੱਚਮੁੱਚ ਅੱਲ੍ਹਾ ਤਾਅਲਾ ਰਾਤ ਦੇ ਆਖਰੀ ਤੀਜੇ ਹਿੱਸੇ ਵਿੱਚ ਅਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਦਾ ਹੈ, ਅਤੇ ਆਵਾਜ਼ ਦਿੰਦਾ ਹੈ, ਕੀ ਕੋਈ ਕੁਝ ਮੰਗ ਰਿਹਾ ਹੈ, ਤਾਂ ਜੋ ਮੈਂ ਉਸ ਨੂੰ ਅਤਾ ਕਰ ਦੇਵਾਂ? ਕੀ ਕੋਈ ਮਾਫ਼ੀ ਮੰਗਣ ਵਾਲਾ ਹੈ,ਤਾਂ ਜੋ ਮੈਂ ਉਸਨੂੰ ਮਾਫ਼ ਕਰ ਦੇਵਾਂ? ਹਰ ਇੱਕ ਜੀਵਤ ਰੂਹ ਇਸ ਬਾਰੇ [ਨਿਸ਼ਚਿਤਤਾ ਨਾਲ] ਜਾਣਦੀ ਹੈ (ਹਰ

ਇੱਕ ਜੀਵਤ ਰੂਹ ਇਸ ਆਵਾਜ਼ ਨੂੰ ਜਾਣ ਲੈਂਦੀ ਹੈ), ਸਿਵਾਏ ਦੋ (ਮੱਖਲੂਕ) ਜਿੰਨ ਅਤੇ ਮਨੁੱਖ ਦੇ
ਉਨ੍ਹਾਂ ਇਹ ਵੀ ਕਿਹਾ ਕਿ
ਅਤੇ ਇਹ ਉਦੋਂ ਹੁੰਦਾ ਹੈ ਜਦੋਂ ਕੁੱਕੜ ਬਾਂਗ ਦਿੰਦੇ ਹਨ, ਗਧੇ ਹਿਣਕਦੇ ਹਨ, ਅਤੇ ਕੁੱਤੇ ਭੌਂਕਦੇ ਹਨ।
ਅਤ-ਤੌਹੀਦ ਇਬਨੇ  ਖੁਜ਼ੈਮਾ ਪ 308

ਇੱਕ ਰਵਾਇਤ ਵਿੱਚ ਇਹ ਅਲਫਾਜ਼ ਹਨ
ਅੱਲ੍ਹਾ ਤਾਅਲਾ ਹਰ ਰਾਤ ਅਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਦਾ ਹੈ, ਜਦੋਂ ਰਾਤ ਦਾ ਸਿਰਫ ਆਖਰੀ ਤੀਜਾ ਹਿੱਸਾ ਬਚਦਾ ਹੈ, ਅਤੇ ਉਹ ਫ਼ਰਮਾਉਂਦਾ ਹੈ, ਕੀ ਮੇਰੇ ਬੰਦਿਆਂ ਵਿੱਚੋਂ ਕੋਈ ਦੁਆ ਕਰਨ ਵਾਲਾ ਨਹੀਂ ਹੈ, ਜਿਹੜਾ ਮੇਰੇ ਅੱਗੇ ਦੁਆ ਕਰੇ, ਅਤੇ ਮੈਂ ਉਸਦੀ ਦੁਆ ਨੂੰ ਕੁਬੂਲ ਕਰਾਂ ? ਕੀ ਮੇਰੇ ਬੰਦਿਆਂ ਵਿੱਚੋਂ ਕੋਈ ਆਪਣੀ ਨਫ਼ਸ ਤੇ ਜ਼ੁਲਮ ਕਰਨ ਵਾਲਾ ਨਹੀਂ ਹੈ ਜੋ ਮੇਰੇ ਅੱਗੇ ਦੁਆ ਕਰੇ, ਅਤੇ ਮੈਂ ਉਸਨੂੰ ਮਾਫ਼ ਕਰਾਂ ? (ਉਸਨੂੰ ਰਿਜ਼ਕ ਅਤਾ ਕਰਾਂ)
ਕੀ ਮੇਰੇ ਬੰਦਿਆਂ ਵਿੱਚੋਂ ਕੋਈ ਆਰਥਿਕ ਤੌਰ 'ਤੇ ਕਮਜੋਰ ਨਹੀਂ ਹੈ ਜੋ ਮੇਰੇ ਅੱਗੇ ਦੁਆ ਕਰੇ, ਅਤੇ ਮੈਂ ਉਸ ਲਈ ਪ੍ਰਬੰਧ ਕਰਾਂ? (ਆਰਥਿਕ ਤੰਗੀ ਤੋਂ ਦੂਰੀ, ਅਤੇ ਰਿਜ਼ਕ ਦਾ)
ਕੀ ਮੇਰੇ ਬੰਦਿਆਂ ਵਿੱਚੋਂ ਕੋਈ ਮਜਲੂਮ ਨਹੀਂ ਹੈ, ਜੋ ਮੈਨੂੰ ਯਾਦ ਕਰੇ ਅਤੇ ਮੈਂ ਉਸਦੀ ਸਹਾਇਤਾ ਕਰਾਂ?
ਕੀ ਕੋਈ [ਦੁੱਖ,ਮੁਸੀਬਤ,ਬਿਮਾਰੀ] ਵਿੱਚ ਮੁਬਤਲਾ ਨਹੀਂ ਹੈ, ਜੋ ਮੇਰੇ ਅੱਗੇ ਦੁਆ ਕਰੇ, ਅਤੇ ਮੈਂ [ਉਸਦੀ ਦੁੱਖ,ਮੁਸੀਬਤ,ਬਿਮਾਰੀ] ਦੂਰ ਕਰਾਂ?
ਇਹ ਸਵੇਰ ਦੇ ਆਉਣ ਤੱਕ ਜਾਰੀ ਰਹਿੰਦਾ ਹੈ, ਅਤੇ ਉਹ ਆਪਣੀ ਕੁਰਸੀ ਤੇ ਬੁਲੰਦ ਹੋ ਜਾਂਦਾ ਹੈ।
(ਜ਼ਈਫ਼) ਅਸ਼-ਸ਼ਰੀਆ ਅੱਜੁਰੀ ਪ 66 ਰਕਮ 762
ਤਬਰਾਨੀ ਅਲ ਔਸਤ 6079

(ਇੱਕ ਰਵਾਇਤ ਵਿੱਚ ਇਹ ਅਲਫਾਜ਼ ਹਨ)

ਅੱਲ੍ਹਾ ਦੇ ਨਬੀ ﷺ ਨੇ ਕਿਹਾ
ਯਕੀਨਨ, ਅਰਾਫਾਹ ਦੇ ਦਿਨ, ਅੱਲ੍ਹਾ ਤਾਅਲਾ ਸਭ ਤੋਂ ਹੇਠਲੇ ਅਸਮਾਨ (ਅਸਮਾਨ ਏ ਦੁਨੀਆ) ਦੀ ਤਰਫ ਨੁਜ਼ੂਲ ਕਰਦਾ ਹੈ, ਉਹ ਧਰਤੀ ਦੇ ਲੋਕਾਂ ਬਾਰੇ ਫ਼ਖਰ ਕਰਦਾ ਹੋਇਆ, ਅਸਮਾਨ ਦੇ ਨਿਵਾਸੀਆਂ [ਅਰਥਾਤ ਫਰਿਸ਼ਤਿਆਂ] ਨੂੰ ਕਹਿੰਦਾ ਹੈ: 'ਮੇਰੇ ਬੰਦਿਆਂ ਨੂੰ ਵੇਖੋ, ਲਿੱਬੜੇ ਵਾਲ ਅਤੇ ਗਰਦ ਓ ਗ਼ੁਬਾਰ, ਅਤੇ ਕੁਰਬਾਨੀ ਕਰਨ ਵਾਲੇ ਹਨ, ਉਹ ਹਰ ਦੂਰ ਦੀ ਘਾਟੀ ਤੋਂ ਮੇਰੀ ਰਹਿਮਤ ਦੀ ਆਸ ਰੱਖਦੇ ਹੋਏ ਆਏ ਹਨ, ਜਦੋਂ ਕਿ ਉਨ੍ਹਾਂ ਨੇ ਮੇਰੀ ਸਜ਼ਾ (ਅਜ਼ਾਬ) ਵੀ ਨਹੀਂ ਵੇਖੀ ਹੈ। ਬਸ ਕੋਈ ਦਿਨ ਅਰਾਫਾਹ ਦੇ ਦਿਨ ਨਾਲੋਂ ਜ਼ਿਆਦਾ ਬੇਹਤਰ ਨਹੀਂ, ਜਿਸ ਵਿੱਚ ਲੋਕਾਂ ਨੂੰ ਇਸ ਦਿਨ ਤੋਂ ਜਿਆਦਾ, ਅੱਗ ਤੋਂ ਮੁਕਤ ਕੀਤਾ ਜਾਂਦਾ ਹੋਵੇ। (ਬਾਕੀ ਦਿਨ ਦੇ ਮੁਕਬਲੇ, ਅਰਾਫਾਹ ਦੇ ਦਿਨ ਸਭ ਤੋਂ ਜਿਆਦਾ ਲੋਕਾਂ ਨੂੰ ਅੱਗ ਤੋਂ ਅਜ਼ਾਦ ਕੀਤਾ ਜਾਂਦਾ ਹੈ)
(ਜ਼ਈਫ਼) ਮੁਸਨਦ ਬੱਜਾਰ 1128, ਇਬਨੇ ਹਿੱਬਾਨ 1006

(ਇੱਕ ਰਵਾਇਤ ਵਿੱਚ ਇਹ ਅਲਫਾਜ਼ ਹਨ)

ਇੱਕ ਵਾਰ ਜਦੋਂ ਰਾਤ ਦਾ ਇੱਕ ਤਿਹਾਈ ਹਿੱਸਾ ਜਾਂ ਅੱਧਾ ਜਾਂ ਦੋ ਤਿਹਾਈ ਬੀਤ ਜਾਂਦਾ ਹੈ, ਤਾਂ ਅੱਲ੍ਹਾ ਤਾਅਲਾ ਸਭ ਤੋਂ ਹੇਠਲੇ ਅਸਮਾਨ (ਅਸਮਾਨ ਏ ਦੁਨੀਆ) ਦੀ ਤਰਫ ਨੁਜ਼ੂਲ ਕਰਦਾ ਹੈ, ਅਤੇ ਫ਼ਰਮਾਉਂਦਾ ਹੈ: 'ਮੈਂ ਆਪਣੇ ਆਪ ਤੋਂ ਇਲਾਵਾ, ਆਪਣੇ ਬੰਦਿਆਂ ਬਾਰੇ ਕਿਸੇ ਨੂੰ ਨਹੀਂ ਪੁੱਛਦਾ: ਕੌਣ ਹੈ ਜੋ ਮੇਰੇ ਕੋਲੋਂ ਮਗਫਿਰਤ ਦੀ ਤਲਬ ਕਰ ਰਿਹਾ ਹੈ, ਤਾਂ ਜੋ ਮੈਂ ਉਸਨੂੰ ਮਾਫ਼ ਕਰਾਂ? ਕੌਣ ਹੈ ਜੋ ਮੈਨੂੰ ਪੁਕਾਰ ਰਿਹਾ ਹੈ, ਤਾਂ ਜੋ ਮੈਂ ਉਸਦੀ ਪੁਕਾਰ ਕੁਬੂਲ ਕਰਾਂ? ਕੌਣ ਹੈ ਜੋ ਮੇਰੇ ਤੋਂ [ਕੁਝ ਵੀ] ਮੰਗ ਰਿਹਾ ਹੈ, ਤਾਂ ਜੋ ਮੈਂ ਉਸਨੂੰ ਅਤਾ ਕਰਾਂ?
ਇਹ ਜਾਰੀ ਰਹਿੰਦਾ ਹੈ ਇੱਥੋਂ ਤਕ ਕਿ ਫ਼ਜ਼ਰ ਫੁੱਟ ਪੈਂਦੀ ਹੈ।
(ਸਹੀ)
ਇਬਨੇ ਹਿੱਬਾਨ
ਅਸ-ਸਿਲਸਿਲਾ ਅਸ-ਸਹੀਹਾ 2405

ਸੁਨਨ ਇਬਨੇ ਮਾਜਾ 1367
ਸੁਨਨ ਦਾਰਮੀ 1523
ਮੁਸਨਦ ਅਹਮਦ 4/16

ਅਬੂ ਮੁਸਲਿਮ (ਰਹਿ) ਨੇ ਕਿਹਾ, ਮੈਂ ਗਵਾਹੀ ਦਿੰਦਾ ਹਾਂ ਕਿ ਮੈਂ ਅਬੂ ਸਈਦ (ਰਹਿ) ਅਤੇ ਅਬੂ ਹੁਰੈਰਾ (ਰਜ਼ੀ) ਦੋਵਾਂ ਨੂੰ ਇਹ ਗਵਾਹੀ ਦਿੰਦੇ ਹੋਏ ਸੁਣਿਆ ਹੈ ਕਿ ਉਨ੍ਹਾਂ ਨੇ ਅੱਲ੍ਹਾ ਦੇ ਨਬੀ ਤੋਂ ਇਹ ਸੁਣਿਆ ਹੈ ਕਿ
ਅੱਲ੍ਹਾ ਦੇ ਨਬੀ ﷺ ਨੇ ਫ਼ਰਮਾਇਆ ਯਕੀਨਨ, ਅੱਲ੍ਹਾ ਸੁਬਹਾਨਾ ਵ ਤਾਅਲਾ ਮੁਹਲਤ ਦਿੰਦਾ ਹੈ, ਰਾਤ ਦੀ ਪਹਿਲੀ ਤਿਹਾਈ ਬੀਤਣ ਤੱਕ।
ਫਿਰ ਸਭ ਤੋਂ ਹੇਠਲੇ ਅਸਮਾਨ (ਅਸਮਾਨ ਏ ਦੁਨੀਆ) ਦੀ ਤਰਫ ਨੁਜ਼ੂਲ ਕਰਦਾ ਹੈ ਅਤੇ ਐਲਾਨ ਕਰਦਾ ਹੈ, ਕੀ ਹੈ ਕੋਈ ਗੁਨਾਹ ਕਰਨ ਵਾਲਾ? ਕੀ ਹੈ ਕੋਈ ਬਖਸ਼ਿਸ਼ ਮੰਗਣ ਵਾਲਾ? ਕੀ ਹੈ ਕੋਈ ਸਵਾਲ ਕਰਨ ਵਾਲਾ? ਕੀ ਹੈ ਕੋਈ ਦੁਆ ਕਰਨ ਵਾਲਾ? ਇਹ ਸੂਰਜ ਤੁਲੂ ਹੋਣ ਤੱਕ ਜਾਰੀ ਰਹਿੰਦਾ ਹੈ।

[ਸਹੀ ਮੁਸਲਿਮ 758 (ਇਸ ਵਿੱਚ, ਕੀ ਹੈ ਕੋਈ ਗੁਨਾਹ ਕਰਨ ਵਾਲਾ ਅਲਫਾਜ਼ ਨਹੀਂ ਹਨ, ਅਤੇ ਇੰਸ ਹਦੀਸ ਦੇ ਆਖਰੀ ਅਲਫਾਜ਼ ਇਹ ਹਨ, ਇੱਥੋਂ ਤਕ ਕਿ ਫਜਰ ਫੁੱਟ ਪੈਂਦੀ ਹੈ)
(ਕੀ ਹੈ ਕੋਈ ਗੁਨਾਹ ਕਰਨ ਵਾਲਾ ਇਹ ਅਲਫਾਜ਼ ਮੁਸਨਦ ਅਹਮਦ (3/34) ਵਿੱਚ ਹਨ, ਅਤੇ ਇਸਦੇ ਵਿੱਚ ਕੀ ਹੈ ਕੋਈ ਤੌਂਬਾ ਕਰਨ ਵਾਲਾ ਅਲਫਾਜ਼ ਜਿਆਦਾ ਹਨ, ਅਤੇ ਕੀ ਹੈ ਕੋਈ ਦੁਆ ਕਰਨ ਵਾਲਾ, ਇਹ ਅਲਫਾਜ਼ ਅਸ਼ ਸ਼ਰੀਆ ਅੱਜੂਰੀ (478) ਵਿੱਚ ਹਨ
ਮੁਸਨਦ ਅਹਮਦ ਅਤੇ ਅਸ਼ ਸ਼ਰੀਆ ਅੱਜੂਰੀ ਦੇ ਆਖਰੀ ਅਲਫਾਜ਼ ਇਹ ਹਨ ਕਿ ਇੱਕ ਆਦਮੀ ਨੇ ਕਿਹਾ, ਇੱਥੋਂ ਤੱਕ ਕਿ ਤੁਲੂ ਏ ਫ਼ਜ਼ਰ ਹੋ ਜਾਂਦੀ ਹੈ? ਫ਼ਰਮਾਇਆ ਹਾਂ।]

ਅੱਲ੍ਹਾ ਦੇ ਨਬੀ ﷺ ਨੇ ਫ਼ਰਮਾਇਆ ਯਕੀਨਨ, ਅੱਲ੍ਹਾ ਸੁਬਹਾਨਾ ਵ ਤਾਅਲਾ ਮੁਹਲਤ ਦਿੰਦਾ ਹੈ, ਰਾਤ ਦੀ ਪਹਿਲੀ ਤਿਹਾਈ ਬੀਤਣ ਤੱਕ।

ਫਿਰ ਸਭ ਤੋਂ ਹੇਠਲੇ ਅਸਮਾਨ (ਅਸਮਾਨ ਏ ਦੁਨੀਆ) ਦੀ ਤਰਫ ਨੁਜ਼ੂਲ ਕਰਦਾ ਹੈ, ਅਤੇ ਉਹ ਹੁਕਮ ਦਿੰਦਾ ਹੈ ਕਿ ਆਸਮਾਨ ਦੇ ਦਰਵਾਜ਼ੇ ਖੋਲ੍ਹ ਦਿੱਤੇ ਜਾਣ।
ਫਿਰ ਅੱਲ੍ਹਾ ਸੁਬਹਾਨਾ ਵ ਤਾਅਲਾ ਐਲਾਨ ਕਰਦਾ ਹੈ, ਕੀ ਕੋਈ ਮੰਗਣ ਵਾਲਾ ਹੈ, ਤਾਂ ਜੋ ਮੈਂ ਉਸ ਨੂੰ ਅਤਾ ਕਰਾਂ? ਕੀ ਕੋਈ ਦੁਆ ਕਰਨ ਵਾਲਾ ਹੈ, ਤਾਂ ਜੋ ਮੈਂ ਉਸਦੀ ਦੁਆ ਨੂੰ ਕੁਬੂਲ ਕਰਾਂ? ਕੀ ਕੋਈ ਮਾਫ਼ੀ ਮੰਗਣ ਵਾਲਾ ਹੈ ਤਾਂ ਜੋ ਮੈਂ ਉਸਨੂੰ ਮਾਫ਼ ਕਰਾਂ? ਕੀ ਕੋਈ ਪਰੇਸ਼ਾਨ ਅਤੇ ਮਜਬੂਰ ਹੈ (ਮੁਸ਼ਕਲਾਂ ਦਾ ਸਾਹਮਣਾ ਕਰ ਰਿਹਾ ਹੈ),ਤਾਂ ਜੋ ਮੈਂ ਉਨ੍ਹਾਂ ਨੂੰ ਦੂਰ ਕਰਾਂਗਾ? ਕੀ ਕੋਈ ਮਦਦ ਦੀ ਭੀਖ ਮੰਗਣ ਵਾਲਾ ਹੈ, ਤਾਂ ਜੋ ਮੈਂ ਉਸ ਦੀ ਸਹਾਇਤਾ ਕਰਾਂ? ਇਹ ਸਵੇਰ ਦੇ ਪ੍ਰਵੇਸ਼ ਤੱਕ ਉਸਦਾ ਸਥਾਨ ਬਣਿਆ ਰਹਿੰਦਾ ਹੈ। ਇਸ ਸੰਸਾਰਕ ਜੀਵਨ ਦੀ ਹਰ ਰਾਤ ਇਹ ਵਾਪਰਦਾ ਹੈ।
(ਸਹੀ) ਕਿਤਾਬ ਅਨ-ਨੁਜ਼ੂਲ ਦਾਰਾਕੁਤਨੀ 55

ਅੱਲ੍ਹਾ ਦੇ ਨਬੀ ﷺ ਨੇ ਫ਼ਰਮਾਇਆ ਰਾਤ ਦੇ ਇੱਕ ਤਿਹਾਈ ਵਿੱਚ, ਅੱਲ੍ਹਾ ਸੁਬਹਾਨਾ ਵ ਤਾਅਲਾ ਸਭ ਤੋਂ ਹੇਠਲੇ ਅਸਮਾਨ (ਅਸਮਾਨ ਏ ਦੁਨੀਆ) ਦੀ ਤਰਫ ਨੁਜ਼ੂਲ ਕਰਦਾ ਹੈ ਅਤੇ ਫ਼ਰਮਾਉਂਦਾ ਹੈ, ਕੀ ਕੋਈ ਬਖਸਿਸ਼ ਤਲਬ ਕਰਨ ਵਾਲਾ ਹੈ? ਉਸ ਨੂੰ ਮਾਫ਼ ਕੀਤਾ ਜਾਵੇਗਾ, ਕੀ ਕੋਈ ਕੁੱਝ ਮੰਗਣ ਵਾਲਾ ਹੈ? ਉਸਨੂੰ ਅਤਾ ਕੀਤਾ ਜਾਵੇਗਾ, ਕੀ ਕੋਈ ਤੋਬਾ ਕਰਨ ਵਾਲਾ ਹੈ? ਉਸਦੀ ਤੌਬਾ ਕਬੂਲ ਕੀਤੀ ਜਾਵੇਗੀ
(ਸਹੀ) ਅਸ਼ ਸ਼ਰੀਆ ਅੱਜੁਰੀ 750, ਕਿਤਾਬ ਅਨ-ਨੁਜ਼ੂਲ ਦਾਰਾਕੁਤਨੀ 55

ਅੱਲ੍ਹਾ ਦੇ ਨਬੀ ﷺ ਨੇ ਫ਼ਰਮਾਇਆ, ਅੱਲ੍ਹਾ ਸੁਬਹਾਨਾ ਵ ਤਾਅਲਾ ਹਰ ਰਾਤ ਅਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਦਾ ਹੈ। ਅਤੇ ਉਹ ਤਿੰਨ ਵਾਰ ਇਹ ਐਲਾਨ ਕਰਦਾ ਹੈ, ਮੈਂ ਅਲ-ਮਲਿਕ ਹਾਂ (ਬਾਦਸ਼ਾਹ ਹਾਂ) ! ਮੈਂ (ਹੀ) ਅਲ-ਮਲਿਕ (ਬਾਦਸ਼ਾਹ) ਹਾਂ, ਕੌਣ ਹੈ ਜੋ ਮੇਰੇ ਤੋਂ ਸਵਾਲ ਕਰੇ, ਤਾਂ ਮੈਂ ਉਸਨੂੰ ਅਤਾ ਕਰਾਂ? ਕੌਣ ਹੈ ਜੋ ਮੈਨੂੰ ਪੁਕਾਰੇ, ਮੈਂ ਉਸਦੀ ਪੁਕਾਰ ਸੁਣਾ? ਕੌਣ ਹੈ ਜੋ ਮੇਰੇ ਕੋਲੋਂ ਮਾਫ਼ੀ ਮੰਗੇ, ਮੈਂ ਉਸਨੂੰ ਮਾਫ਼ ਕਰਾਂ? ਇਹ ਫ਼ਜ਼ਰ ਦੇ ਤੁਲੂ ਹੋਣ ਤੱਕ ਜਾਰੀ ਰਹਿੰਦਾ ਹੈ।
ਸਹੀ ਮੁਸਲਿਮ 169, 758

ਮੈਂ ਆਪਣੇ ਉਸਤਾਦ ਅਬੂ ਮਨਸੂਰ (ਰਹਿ) ਨੂੰ ਇਹ ਹਦੀਸ ਲਿਖਵਾਉਣ ਤੋਂ ਬਾਅਦ ਇਹ ਕਹਿੰਦੇ ਹੋਏ ਸੁਣਿਆ ਕਿ ਅਬੂ ਹਨੀਫਾ (ਰਹਿ) ਨੂੰ ਇਸ ਬਾਰੇ ਪੁੱਛਿਆ ਗਿਆ, ਤਾਂ ਉਸਨੇ ਕਿਹਾ, ਕਿ ਉਹ ਬਿਨਾਂ ਕਿਸੇ ਕੈਫ਼ੀਅਤ [ਇਸਦੇ ਖਾਸ ਵੇਰਵੇ ਦੀ ਮੰਗ ਕੀਤੇ] ਨੁਜ਼ੂਲ ਕਰਦਾ ਹੈ।
(ਅਸਮਾਂ ਵ ਸਿਫ਼ਾਤ ਬੇਹਕੀ ਪ 572)

[ਹਨਫ਼ੀਆਂ ਨੇ ਇਸਤਿਵਾ ਦੀ ਗਲਤ ਤਾਵੀਲ (ਇਸਤੌਵਲਾ) ਕਰਕੇ ਇਮਾਮ ਅਬੂ ਹਨੀਫ਼ਾ (ਰਹਿ) ਦੀ ਮੁਖਾਲਫਤ ਕੀਤੀ ਹੈ, ਅਤੇ ਇਮਾਮ ਸਾਹਿਬ ਦੇ ਅਕੀਦੇ ਨੂੰ ਛੱਡ ਕੇ ਮੁਅਤਾਜ਼ਿਲੀਆਂ ਦਾ ਅਕੀਦਾ ਇਖਤਿਆਰ ਕੀਤਾ ਹੈ, ਇਸ ਲਈ ਇਬਨੇ ਅਬਿਲ ਇਜ਼ (ਰਹਿ) ਲਿਖਦੇ ਹਨ, ਖੁਦ ਨੂੰ ਇਮਾਮ ਅਬੂ ਹਨੀਫ਼ਾ (ਰਹਿ) ਦੇ ਮੁਕੱਲਿੱਦ ਕਹਿਣ ਵਾਲੇ, ਬਹੁਤ ਸਾਰਿਆਂ ਨੇ ਅਕੀਦੇ ਦੇ ਮਾਮਲੇ ਵਿੱਚ ਇਮਾਮ ਅਬੂ ਹਨੀਫ਼ਾ (ਰਹਿ) ਨੂੰ ਛੱਡ ਦਿੱਤਾ ਹੈ, ਉਹਨਾਂ ਦੀ ਮੁਖਾਲਫ਼ਤ ਕੀਤੀ ਹੈ।
(ਸ਼ਰਹ ਅਕੀਦਾ ਤਹਾਵੀਆ ਪ 288) ]

ਅਤੇ ਦੂਜਿਆਂ ਨੇ ਕਿਹਾ, ਕਿ ਉਹ ਨੁਜ਼ੂਲ ਕਰਦਾ ਹੈ, ਜਿਵੇਂ ਉਸਦੀ ਸ਼ਾਨ ਦੇ ਲਾਇਕ ਹੈ ਬਿਨਾਂ ਕਿਸੇ ਕੈਫ਼ੀਅਤ ਦੇ ਬਿਆਨ ਕੀਤੇ,
ਮੱਖਲੂਕ ਦੇ ਨੁਜ਼ੂਲ ਕਰਨ ਦੀ ਤਰ੍ਹਾਂ ਨਹੀਂ, ਕਿ ਜਿਸ ਜਗ੍ਹਾ ਤੋਂ ਆਵੇ ਉਹ ਖਾਲੀ ਹੋ ਜਾਵੇ, ਅਤੇ ਜਿਸ ਜਗ੍ਹਾ ਜਾਵੇ ਉਹ ਭਰ ਜਾਵੇ।
ਕਿਉਂਕਿ ਅੱਲ੍ਹਾ ਸੁਬਹਾਨਾ ਵ ਤਾਅਲਾ ਇਸ ਗੱਲ ਤੋਂ ਪਾਕ ਹੈ ਕਿ ਉਸਦੀਆਂ ਸਿਫ਼ਾਤ, ਮੱਖਲੂਕ ਦੀਆਂ ਸਿਫ਼ਾਤ ਦੀ ਤਰ੍ਹਾਂ ਹੋਣ, ਜਿਵੇਂ ਕਿ ਉਹ ਇਸ ਗੱਲ ਤੋਂ ਪਾਕ ਹੈ ਕਿ ਉਸਦੀ ਜਾਤ, ਮੱਖਲੂਕ ਦੀ ਜਾਤ ਦੀ ਤਰ੍ਹਾਂ ਹੋਵੇ।
ਇਸ ਤਰ੍ਹਾਂ, ਉਸਦਾ ਆਉਣਾ ਅਤੇ ਨੁਜ਼ੂਲ ਕਰਨਾ ਉਸੇ ਤਰ੍ਹਾਂ ਹੈ ਜਿਵੇਂ ਉਸਦੀ ਜਾਤ ਅਤੇ ਸ਼ਾਨ ਦੇ ਲਾਇਕ ਹੈ, ਬਿਨਾਂ ਕਿਸੇ ਤਸਬੀਹ ਅਤੇ ਕੈਫ਼ੀਅਤ ਦੇ।

ਇਮਾਮ ਅਬੂ ਬਕਰ ਮੁਹੰਮਦ ਇਬਨੇ ਇਸਹਾਕ ਇਬਨੇ ਖੁਜ਼ੈਮਾ (ਰਹਿ) ਨੇ ਆਪਣੀ ਕਿਤਾਬ (ਅਤ-ਤੌਹੀਦ) ਵਿੱਚ ਕਿਹਾ, ਜੋ ਮੈਂ ਉਸਦੇ ਪੋਤੇ ਅਬੂ ਤਾਹਿਰ ਤੋਂ ਵੀ ਸੁਣੀ ਹੈ।

ਅਧਿਆਇ: ਉਹਨਾਂ ਸਹੀ ਰਵਾਇਤਾਂ ਦਾ ਜ਼ਿਕਰ ਜੋ ਹਿਜਾਜ਼ ਅਤੇ ਇਰਾਕ ਦੇ ਉੱਲਮਾ ਦੁਆਰਾ, ਅੱਲ੍ਹਾ ਤਾਅਲਾ ਦੇ ਨੁਜ਼ੂਲ ਦੀ ਪੁਸ਼ਟੀ ਵਿੱਚ ਬਿਨਾਂ ਕਿਸੇ ਕੈਫ਼ੀਅਤ ਦਾ ਬਿਆਨ ਕੀਤੇ (ਬਿਨਾਂ ਕਿਸੇ ਵਰਣਨ ਦੇ ਕਿ ਇਹ ਕਿਵੇਂ ਵਾਪਰਦਾ ਹੈ) ਬਿਆਨ ਕੀਤੀਆਂ ਗਈਆਂ ਹਨ।

ਬਸ ਅਸੀਂ ਗਵਾਹੀ ਦਿੰਦੇ ਹਾਂ, ਆਪਣੀ ਜ਼ੁਬਾਨ ਦੇ ਨਾਲ ਇਕਰਾਰ ਕਰਦੇ ਹੋਏ, ਦਿਲ ਦੇ ਨਾਲ ਤਸਦੀਕ ਕਰਦੇ ਹੋਏ, ਅਤੇ ਇਹਨਾਂ ਸਾਰੀਆਂ ਹਦੀਸਾਂ ਉੱਪਰ ਇਮਾਨ ਰੱਖਦੇ ਹੋਏ, ਜੋ ਨੁਜ਼ੂਲ ਦੇ ਮਾਮਲੇ ਵਿੱਚ ਬਿਨਾਂ ਕੈਫ਼ੀਅਤ ਬਿਆਨ ਕੀਤੀਆਂ ਗਈਆਂ ਹਨ, ਕਿਉਂਕਿ ਨਬੀ ਮੁਹੰਮਦ ﷺ ਨੇ ਸਾਡੇ ਲਈ ਸਾਡੇ ਖਾਲਿਕ (ਸਿਰਜਣਹਾਰ) ਦੇ ਆਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਨ ਦੀ ਕੈਫ਼ੀਅਤ ਨੂੰ ਬਿਆਨ ਨਹੀਂ ਕੀਤਾ। ਇਸ ਦੀ ਬਜਾਇ, ਉਹਨਾਂ ਨੇ ਸਾਨੂੰ ਸਿਰਫ਼ ਇਹ ਸਿਖਾਇਆ ਹੈ ਕਿ ਉਹ ਨੁਜ਼ੂਲ ਕਰਦਾ ਹੈ,
ਹਾਲਾਂਕਿ ਕਿ ਅੱਲ੍ਹਾ ਤਾਅਲਾ ਨੇ ਆਪਣੇ ਨਬੀ ﷺ ਨੂੰ ਸਾਨੂੰ ਦੀਨ ਸਮਝਾਉਣ ਲਈ (ਸਪੱਸ਼ਟ ਕਰਨ ਲਈ) ਜ਼ਿੰਮੇਵਾਰ ਬਣਾਇਆ ਹੈ।
ਬਸ ਅਸੀਂ ਇਕਰਾਰ ਕਰਨ ਵਾਲੇ ਹਾਂ ਅਤੇ ਤਸਦੀਕ ਕਰਨ ਵਾਲੇ ਹਾਂ।
(ਅਤ ਤੌਹੀਦ 1/289-290)

[ਅਬੂ ਹਸਨ ਅਲ ਅਸ਼ਅਰੀ (ਰਹਿ) ਫ਼ਰਮਾਉਂਦੇ ਹਨ ਕਿ ਅਸੀਂ ਅੱਲ੍ਹਾ ਤਾਅਲਾ ਦੇ ਆਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਨ ਦੀਆਂ ਇਹਨਾਂ ਸਾਰੀਆਂ ਹਦੀਸਾਂ ਦੀ ਤਸਦੀਕ ਕਰਦੇ ਹਾਂ,ਜਿਹਨਾਂ ਨੂੰ ਅਹਿਲੇ ਨਕਲ ਸਾਬਿਤ ਕਰਦੇ ਹਨ
(ਅਲ ਇਬਾਨਾ 60)]

(2 ਸਨਦਾਂ ਬਿਆਨ ਕਰਨ ਤੋਂ ਬਾਅਦ)
ਨਬੀ ﷺ ਦੀ ਪਤਨੀ ਉੱਮੇ ਸਲਮਾਹ (ਰਜ਼ੀ) ਨੇ ਕਿਹਾ, ਕਿੰਨਾ ਵਧੀਆ ਦਿਨ ਹੈ! ਉਹ ਦਿਨ ਜਦੋਂ ਅੱਲ੍ਹਾ ਸੁਬਹਾਨਾ ਵ ਤਾਅਲਾ ਆਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਦਾ ਹੈ, ਉਨ੍ਹਾਂ ਨੇ ਪੁੱਛਿਆ, [ਉਹ] ਕਿਹੜਾ ਦਿਨ ਹੈ?
ਉਮ ਸਲਮਾਹ (ਰਜ਼ੀ) ਨੇ ਜਵਾਬ ਦਿੱਤਾ, ਅਰਾਫਾਹ ਦਾ ਦਿਨ

ਆਇਸ਼ਾ (ਰਜ਼ੀ) ਵਾਲੀ ਰਵਾਇਤ

ਅੱਲ੍ਹਾ ਤਾਅਲਾ, ਸ਼ਬਾਨ ਦੇ ਮਹੀਨੇ ਦੇ ਮੱਧ ਵਿੱਚ, ਰਾਤ ਨੂੰ, ਅਗਲੇ ਦਿਨ ਦੇ ਅੰਤ ਤੱਕ, ਆਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਦਾ ਹੈ। ਉਹ ਕਲਬ ਕਬੀਲੇ ਦੀਆਂ ਸਾਰੀਆਂ ਬੱਕਰੀਆਂ ਦੇ ਵਾਲਾਂ ਦੀ ਗਿਣਤੀ ਦੇ ਬਰਾਬਰ ਲੋਕਾਂ ਨੂੰ ਅੱਗ ਤੋਂ ਮੁਕਤ ਕਰਦਾ ਹੈ। ਉਹ ਲਿਖਦਾ ਹੈ ਕਿ ਕੌਣ ਹੱਜ ਕਰੇਗਾ। ਉਹ ਸਾਲ ਲਈ ਪ੍ਰਬੰਧ ਭੇਜਦਾ ਹੈ। ਉਹ ਕਿਸੇ ਨੂੰ ਵੀ ਮੁਆਫ਼ੀ ਤੋਂ ਬਿਨਾਂ ਨਹੀਂ ਛੱਡਦਾ, ਸਿਵਾਏ ਇੱਕ ਮੁਸ਼ਰਿਕ, ਇੱਕ ਜੋ ਪਰਿਵਾਰਕ ਸਬੰਧਾਂ ਨੂੰ ਕੱਟਦਾ ਹੈ, ਇੱਕ ਬੇਰਹਿਮ ਪੁੱਤਰ [ਜਾਂ ਧੀ], ਅਤੇ ਇੱਕ ਘਿਣਾਉਣੀ ਬਿਦਾਅਤ ਕੱਢਣ ਵਾਲਾ

(ਜ਼ਈਫ਼)

(ਸਨਦਾਂ ਤੋਂ ਬਾਅਦ)

ਰਿਫਾਆਹ ਇਬਨੇ ਅਰਾਬਾਹ ਅਲ-ਜੁਹਾਨੀ ਨੇ ਕਿਹਾ

ਅਸੀਂ ਅੱਲ੍ਹਾ ਦੇ ਨਬੀ ﷺ ਦੇ ਨਾਲ ਮੱਕੇ ਤੋਂ ਵਾਪਸ ਆਏ,ਤਾਂ ਲੋਕ [ਆਪਣੇ ਪਰਿਵਾਰਾਂ ਨੂੰ ਵਾਪਸ ਜਾਣ ਲਈ] ਨਬੀ ﷺ ਤੋਂ ਇਜਾਜ਼ਤ ਮੰਗਣ ਲੱਗ ਪਏ, ਤਾਂ ਨਬੀ ﷺ ਉਹਨਾਂ ਨੂੰ ਇਜਾਜ਼ਤ ਦੇਣ ਲੱਗ ਪਏ।

ਫਿਰ, ਨਬੀ ﷺ ਨੇ ਕਿਹਾ, ਇਹ ਕੀ ਹੈ, ਕਿ ਦਰੱਖਤ ਦਾ ਇੱਕ ਪਾਸਾ ਜੋ ਅੱਲ੍ਹਾ ਦੇ ਨਬੀ ਦੇ ਨੇੜੇ ਹੈ, ਦੂਜੇ ਪਾਸੇ ਨਾਲੋਂ ਕੁਝ ਲੋਕਾਂ ਲਈ ਵਧੇਰੇ ਨਫ਼ਰਤ ਭਰਿਆ ਹੈ?

ਫਿਰ ਸਾਰੇ ਲੋਕ, ਬਿਨਾਂ ਕਿਸੇ ਅਪਵਾਦ ਦੇ, ਰੋਣ ਲੱਗ ਪਏ

ਅਬੂ ਬਕਰ (ਰਜ਼ੀ) ਨੇ ਕਿਹਾ, ਜੋ ਇਸ ਤੋਂ ਬਾਅਦ ਵੀ ਜਾਣ ਦੀ ਇਜਾਜ਼ਤ ਮੰਗਦਾ ਹੈ ਤਾਂ ਉਹ ਸੱਚਮੁੱਚ ਮੂਰਖ ਹੈ।

ਫਿਰ, ਨਬੀ ﷺ ਖੜੇ ਹੋਏ, ਅੱਲ੍ਹਾ ਦੀ ਉਸਤਤ ਕੀਤੀ ਅਤੇ ਉਸ ਦੀ ਵਡਿਆਈ ਕੀਤੀ, ਅਤੇ ਫਿਰ ਉਹਨਾਂ ਨੇ ਸਹੁੰ ਖਾਧੀ (ਜਿਵੇਂ ਕਿ ਉਹ ਆਮ ਤੌਰ 'ਤੇ ਸਹੁੰ ਖਾਂਦੇ ਸਨ), ਅਤੇ ਕਿਹਾ, ਉਸ ਦੀ ਕਸਮ ਜਿਸ ਦੇ ਹੱਥ ਵਿੱਚ ਮੇਰੀ ਜਾਨ ਹੈ! ਮੈਂ ਅੱਲ੍ਹਾ ਦੇ ਨਾਲ ਗਵਾਹੀ ਦਿੰਦਾ ਹਾਂ, ਤੁਹਾਡੇ ਵਿੱਚੋਂ ਜੋ ਕੋਈ ਵੀ ਅੱਲ੍ਹਾ ਤਾਅਲਾ ਅਤੇ ਅੰਤਮ ਦਿਨ ਵਿੱਚ ਇਮਾਨ ਰੱਖਦਾ ਹੈ, ਅਤੇ ਸੰਤੁਲਿਤ ਅਤੇ ਇਕਸਾਰ ਰਹਿੰਦਾ ਹੈ, ਤਾਂ ਇਹ ਇਹ ਜੰਨਤ ਦਾ ਰਸਤਾ ਤਿਆਰ ਕਰੇਗਾ। ਅਤੇ ਮੇਰੇ ਰੱਬ ਨੇ ਨਿਸ਼ਚਤ ਤੌਰ 'ਤੇ ਮੇਰੇ ਨਾਲ ਵਾਅਦਾ ਕੀਤਾ ਹੈ ਕਿ ਉਹ ਮੇਰੇ 70,000 ਅਨੁਯਾਈਆਂ ਨੂੰ ਬਿਨਾਂ ਕਿਸੇ

ਹਿਸਾਬ ਜਾਂ ਸਜ਼ਾ ਦੇ ਜੰਨਤ ਵਿੱਚ ਦਾਖਲ ਕਰੇਗਾ। ਮੈਂ ਨਿਸ਼ਚਤ ਤੌਰ 'ਤੇ ਉਮੀਦ ਕਰਦਾ ਹਾਂ ਕਿ ਤੁਸੀਂ ਸਾਰੇ ਇਸ ਵਿੱਚ ਦਾਖਲ ਹੋਵੋਗੇ ਅਤੇ ਉੱਥੇ ਆਪਣੀਆਂ ਧਰਮੀ ਪਤਨੀਆਂ ਅਤੇ ਸੰਤਾਨ ਦੇ ਨਾਲ, ਜੰਨਤ ਵਿੱਚ ਆਪਣੇ ਨਿਵਾਸ ਸਥਾਨਾਂ ਨੂੰ ਪ੍ਰਾਪਤ ਕਰ ਲਵੋਂਗੇ। ਅਤੇ ਫਿਰ ਉਹਨਾਂ ਨੇ ਕਿਹਾ,ਜਦੋਂ ਅੱਧੀ ਰਾਤ ਲੰਘ ਜਾਂਦੀ ਹੈ ਜਾਂ ਸ਼ਾਇਦ ਜਦੋਂ ਰਾਤ ਦੇ ਦੋ ਤਿਹਾਈ ਬੀਤ ਜਾਂਦੇ ਹਨ, ਤਾਂ ਅੱਲ੍ਹਾ ਤਾਅਲਾ ਸਭ ਤੋਂ ਹੇਠਲੇ ਅਸਮਾਨ (ਅਸਮਾਨ ਏ ਦੁਨੀਆ) ਦੀ ਤਰਫ ਨੁਜ਼ੂਲ ਕਰਦਾ ਹੈ, ਅਤੇ ਫ਼ਰਮਾਉਂਦਾ ਹੈ, ਮੈਂ ਆਪਣੇ ਆਪ ਤੋਂ ਇਲਾਵਾ, ਆਪਣੇ ਬੰਦਿਆਂ ਬਾਰੇ ਕਿਸੇ ਨੂੰ ਨਹੀਂ ਪੁੱਛਦਾ: ਕੌਣ ਹੈ ਜੋ ਮੇਰੇ ਕੋਲੋਂ ਮਗਫਿਰਤ ਦੀ ਤਲਬ ਕਰ ਰਿਹਾ ਹੈ, ਤਾਂ ਜੋ ਮੈਂ ਉਸਨੂੰ ਮਾਫ਼ ਕਰਾਂ? ਕੌਣ ਹੈ ਜੋ ਮੈਨੂੰ ਪੁਕਾਰ ਰਿਹਾ ਹੈ, ਤਾਂ ਜੋ ਮੈਂ ਉਸਦੀ ਪੁਕਾਰ ਕੁਬੂਲ ਕਰਾਂ? ਕੌਣ ਹੈ ਜੋ ਮੇਰੇ ਤੋਂ [ਕੁਝ ਵੀ] ਮੰਗ ਰਿਹਾ ਹੈ, ਤਾਂ ਜੋ ਮੈਂ ਉਸਨੂੰ ਅਤਾ ਕਰਾਂ?
ਇਹ ਜਾਰੀ ਰਹਿੰਦਾ ਹੈ ਇੱਥੋਂ ਤਕ ਕਿ ਫ਼ਜ਼ਰ ਫੁੱਟ ਪੈਂਦੀ ਹੈ।
ਇਬਨੇ ਹਿੱਬਾਨ
ਅਸ-ਸਿਲਸਿਲਾ ਅਸ-ਸਹੀਹਾ 2405

ਜਦੋਂ ਨੁਜ਼ੂਲ ਦੇ ਬਾਰੇ ਨਬੀ ﷺ ਤੋਂ ਸਹੀ ਹਦੀਸਾਂ ਆ ਗਈਆਂ ਹਨ, ਤਾਂ ਅਹਿਲੇ ਸੁੰਨਤ ਵਲ ਜਮਾਤ ਨੇ ਇਹਨਾਂ ਦਾ ਇਕਰਾਰ ਕੀਤਾ ਹੈ, ਅਤੇ ਇਹਨਾਂ ਨੂੰ ਕੁਬੂਲ ਕੀਤਾ ਹੈ, ਅਤੇ ਉਹਨਾਂ ਨੇ ਨੁਜ਼ੂਲ ਨੂੰ ਨਬੀ ਦੇ ਫਰਮਾਨ ਦੇ ਮੁਤਾਬਿਕ ਹੀ ਸਾਬਿਤ ਕੀਤਾ ਹੈ, ਉਨ੍ਹਾਂ ਨੇ ਇਸ ਨੁਜ਼ੂਲ ਨੂੰ ਉਸ ਦੀ ਮੱਖਲੂਕ ਦੇ ਨੁਜ਼ੂਲ ਦੇ ਸਮਾਨ ਨਹੀਂ ਸਮਝਿਆ, ਅਤੇ ਨਾ ਹੀ ਉਨ੍ਹਾਂ ਨੇ ਇਸ ਦੇ ਕਿਸੇ ਖਾਸ ਵੇਰਵਿਆਂ ਦੀ ਖੋਜ ਕੀਤੀ, ਕਿਉਂਕਿ ਇਸ ਨੂੰ ਸਮਝਣ ਦਾ ਕੋਈ ਤਰੀਕਾ ਨਹੀਂ ਹੈ।
ਉਹਨਾਂ ਨੇ ਜਾਣਿਆ, ਪਹਿਚਾਣਿਆ ਅਤੇ ਤੇਹਕੀਕ ਕੀਤੀ ਅਤੇ ਉਹ ਇਹ ਅਕੀਦਾ-ਇਮਾਨ ਰੱਖਦੇ ਸਨ ਕਿ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ, ਮੱਖਲੂਕ ਦੀਆਂ ਸਿਫ਼ਾਤ ਦੇ ਸਮਾਨ ਨਹੀਂ ਹਨ, ਜਿਵੇਂ ਕਿ ਉਸਦੀ ਜਾਤ ਮੱਖਲੂਕ ਦੀ ਜਾਤ ਦੇ ਸਮਾਨ ਨਹੀਂ ਹੈ। ਅੱਲ੍ਹਾ ਤਾਅਲਾ ਪਾਕ ਅਤੇ ਬੁਲੰਦ ਹੈ ਉਸਤੋਂ ਜੋ ਮੁਸ਼ੱਬੀਹਾ ਅਤੇ ਮੁਅੱਤਿਲਾਹ ਕਹਿੰਦੇ ਹਨ ਅਤੇ ਅੱਲ੍ਹਾ ਤਾਅਲਾ ਉਨ੍ਹਾਂ ਤੇ ਬਹੁਤ ਜਿਆਦਾ ਲਾਨਤ ਕਰੇ (ਨੂੰ ਸਖ਼ਤ ਅਜ਼ਾਬ ਦੇਵੇ)।

[ਇਮਾਮ ਇਬਨੇ ਤੈਮੀਆ ਫ਼ਰਮਾਉਂਦੇ ਹਨ ਕਿ ਨੁਜ਼ੂਲ ਮਕਬੂਲ ਹੈ, ਕੈਫ਼ੀਅਤ ਮਜਹੂਲ ਹੈ,ਇਸ ਵਿੱਚ ਇਮਾਨ ਰੱਖਣਾ ਵਾਜਿਬ ਹੈ, ਅਤੇ ਇਸਦੇ ਬਾਰੇ ਸਵਾਲ ਕਰਨਾ ਬਿਦਾਅਤ ਹੈ, ਇਹੀ ਸਲਫ ਦਾ ਅਕੀਦਾ ਹੈ, ਅਤੇ ਇਸ ਉੱਪਰ ਇੱਜਮਾ ਹੈ। ਸ਼ਰਹ ਹਦੀਸ ਨੁਜ਼ੂਲ ਪ 250, ਅਲ ਉਲੁਵ ਜ਼ਹਬੀ ਪ 231]

ਮੈਂ ਅਬੂ ਅਬਦੁੱਲਾ ਇਬਨੇ ਅਬੀ ਹਫਸ ਅਲ-ਬੁਖਾਰੀ ਦੁਆਰਾ ਲਿਖਿਆ ਕੁਝ ਪੜ੍ਹਿਆ, ਜੋ ਆਪਣੇ ਸਮੇਂ ਦੇ ਬੁਖਾਰਾ ਦੇ ਨਿਰਵਿਵਾਦ ਸੀਨੀਅਰ ਉੱਲਮਾ ਸਨ। ਇਹ ਅਬੂ ਹਫ਼ਸ, ਮੁਹੰਮਦ ਇਬਨੇ ਅਲ-ਹਸਨ ਅਸ਼-ਸ਼ੈਬਾਨੀ ਦੇ ਸੀਨੀਅਰ ਵਿਦਿਆਰਥੀਆਂ ਵਿੱਚੋਂ ਸੀ।
ਅਬੂ ਅਬਦੁੱਲਾ (ਮਤਲਬ ਅਬਦੁੱਲਾ ਇਬਨੇ ਉਸਮਾਨ, ਜਿਸਨੂੰ ਅਬਦਾਨ ਵਜੋਂ ਜਾਣਿਆ ਜਾਂਦਾ ਹੈ, ਮਰਵ ਦੇ ਸੇਖ ਹਨ) ਨੇ ਕਿਹਾ, ਮੈਂ ਮੁਹੰਮਦ ਇਬਨੇ ਅਲ-ਹਸਨ ਅਸ਼-ਸ਼ੈਬਾਨੀ ਨੂੰ ਇਹ ਕਹਿੰਦੇ ਸੁਣਿਆ: ਹੱਮਾਦ ਇਬਨੇ ਅਬੀ ਹਨੀਫਾ ਨੇ ਕਿਹਾ: ਅਸੀਂ ਉਨ੍ਹਾਂ ਲੋਕਾਂ ਨੂੰ ਕਿਹਾ (ਜੋ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਦਾ ਇਨਕਾਰ ਕਰਦੇ ਹਨ): ਕੀ ਤੁਸੀਂ ਅੱਲ੍ਹਾ ਤਾਅਲਾ ਦਾ ਇਹ ਫਰਮਾਨ ਨਹੀਂ ਵੇਖਦੇ
ਕਿ ਤੇਰਾ ਰੱਬ ਆਵੇਗਾ, ਅਤੇ ਫਰਿਸ਼ਤੇ ਸਫ਼ ਦਰ ਸਫ਼ ਹੋਣਗੇ।
89:22
ਅਤੇ ਉਸਦਾ ਇਹ ਫਰਮਾਨ
ਕੀ ਉਹ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਉਡੀਕ ਕਰਦੇ ਹਨ ਜੋ ਬੱਦਲਾਂ ਦੀ ਛਾਂ (ਪਰਛਾਵੇਂ) ਵਿੱਚ, ਫ਼ਰਿਸ਼ਤਿਆਂ ਦੇ ਨਾਲ ਉਨ੍ਹਾਂ ਕੋਲ ਆ ਜਾਵੇ?
2:210
ਤਾਂ ਕੀ ਸਾਡਾ ਰੱਬ ਆਵੇਗਾ ਜਿਵੇਂ ਉਸਨੇ ਕਿਹਾ ਹੈ ਜਾਂ ਨਹੀਂ? ਅਤੇ ਕੀ ਫਰਿਸ਼ਤੇ ਆਉਣਗੇ, ਸਫ਼ ਦਰ ਸਫ਼ ਜਾਂ ਨਹੀਂ?

ਤਾਂ ਉਨ੍ਹਾਂ ਨੇ ਜਵਾਬ ਦਿੱਤਾ, ਫਰਿਸ਼ਤੇ ਆਉਣਗੇ, ਸਫ਼ ਦਰ ਸਫ਼।
ਪਰ (ਦੂਸਰੀ ਗੱਲ), ਜੋ ਕਿ ਰੱਬ ਨਾਲ ਸਬੰਧਤ ਹੈ, ਅਸੀਂ ਨਹੀਂ ਜਾਣਦੇ ਕਿ ਇਸਦਾ ਕੀ ਅਰਥ ਹੈ, ਅਤੇ ਨਾ ਹੀ ਅਸੀਂ ਜਾਣਦੇ ਹਾਂ ਕਿ ਉਸਦਾ ਨੁਜ਼ੂਲ ਕਿਵੇਂ ਹੋਵੇਗਾ।

ਅਸੀਂ ਉਨ੍ਹਾਂ ਨੂੰ ਕਿਹਾ: ਅਸੀਂ ਤੁਹਾਡੇ ਕੋਲੋਂ ਇਹ ਮੰਗ ਨਹੀਂ ਕਰਦੇ ਕਿ ਤੁਸੀਂ ਉਸਦੇ ਨੁਜ਼ੂਲ ਦੀ ਕੈਫ਼ੀਅਤ ਨੂੰ ਜਾਣੋ, ਕਿ ਉਹ ਕਿਵੇਂ ਨੁਜ਼ੂਲ ਕਰਦਾ ਹੈ। ਅਸੀਂ ਤੁਹਾਡੇ ਕੋਲੋਂ ਸਿਰਫ਼ ਇਸ ਗੱਲ ਦੀ ਪੁਸ਼ਟੀ ਕਰਨ ਦੀ ਮੰਗ ਕਰਦੇ ਹਾਂ ਕਿ ਉਹ ਸੱਚਮੁੱਚ ਨੁਜ਼ੂਲ ਕਰਦਾ ਹੈ। (ਅਸੀਂ ਉਹਨਾਂ ਨੂੰ ਅੱਗੇ ਸਵਾਲ ਕੀਤਾ)
ਤੁਸੀਂ ਉਸ ਵਿਅਕਤੀ ਬਾਰੇ ਕੀ ਕਹਿੰਦੇ ਹੋ ਜੋ ਫ਼ਰਿਸ਼ਤਿਆਂ ਦੇ ਸਫ਼ ਦਰ ਸਫ਼ ਨੁਜ਼ੂਲ (ਆਉਣ ਨੂੰ) ਰੱਦ ਕਰਦਾ ਹੈ?
ਉਨ੍ਹਾਂ ਨੇ ਜਵਾਬ ਦਿੱਤਾ, ਕਿ ਉਹ ਇੱਕ ਕਾਫ਼ਿਰ ਹੈ ਜੋ [ਸੱਚ] ਨੂੰ ਰੱਦ ਕਰਦਾ ਹੈ
ਇਸ ਲਈ ਅਸੀਂ ਕਿਹਾ, ਇਸੇ ਤਰ੍ਹਾਂ ਜੋ ਕੋਈ ਵੀ ਅੱਲ੍ਹਾ ਦੇ ਨੁਜ਼ੂਲ ਕਰਨ ਨੂੰ ਰੱਦ ਕਰਦਾ ਹੈ ਉਹ ਵੀ ਕਾਫ਼ਿਰ ਹੈ ਜੋ [ਸੱਚ] ਨੂੰ ਰੱਦ ਕਰਦਾ ਹੈ।

ਅਬੂ ਅਬਦਿੱਲ੍ਹਾ ਇਬਨੇ ਅਬੀ ਹਫਸ ਅਲ-ਬੁਖਾਰੀ ਨੇ ਆਪਣੀ ਕਿਤਾਬ ਵਿੱਚ ਇਬਰਾਹੀਮ ਇਬਨੇ ਅਲ-ਅਸ਼ਅਥ ਤੋਂ ਲਿਖਿਆ ਹੈ, ਜਿਹਨਾਂ ਨੇ ਫ਼ਰਮਾਇਆ: ਮੈਂ ਅਲ-ਫ਼ੁਜ਼ੈਲ ਇਬਨੇ ਇਆਦ ਨੂੰ ਇਹ ਕਹਿੰਦੇ ਹੋਏ ਸੁਣਿਆ ਹੈ, ਜਦੋਂ ਕੋਈ ਜਹਮੀ ਤੁਹਾਨੂੰ ਇਹ ਕਹਿੰਦਾ ਹੈ, ਕਿ ਮੈਂ ਅਜਿਹੇ ਰੱਬ ਵਿੱਚ ਇਮਾਨ ਨਹੀਂ ਰੱਖਦਾ ਜੋ ਆਪਣੀ ਜਗ੍ਹਾ ਤੋਂ ਹਰਕਤ ਕਰਦਾ ਹੈ (ਆਪਣੀ ਥਾਂ ਤੋਂ ਹਿਲਦਾ ਹੈ, ਜਾਂ ਆਪਣੀ ਜਗ੍ਹਾ ਨੂੰ ਛੱਡਦਾ ਹੈ), ਤਾਂ ਉਸ ਨੂੰ ਕਹੋ, ਮੈਂ ਉਸ ਰੱਬ ਵਿੱਚ ਇਮਾਨ ਰੱਖਦਾ ਹਾਂ, (ਜਿਹੜਾ ਰੱਬ) ਜੋ ਉਹ ਚਾਹੁੰਦਾ ਹੈ ਉਹੀ ਕਰਦਾ ਹੈ।
[ਖਲਕ ਅਫਆਲ ਅਲ ਇਬਾਦ ਬੁਖਾਰੀ 46
ਸ਼ਰਹ ਹਦੀਸ ਨੁਜ਼ੂਲ ਪ 153
ਸ਼ਰਹ ਅਲ ਐਤਕਾਦ ਲਾਲਿਕਈ 775]

## ਕਿਆਮਤ ਵਾਲੇ ਦਿਨ ਅੱਲ੍ਹਾ ਸੁਬਹਾਨਾ ਵ ਤਾਅਲਾ ਦਾ ਦੀਦਾਰ, ਅਤੇ ਉਸਦੀਆਂ ਸਿਫ਼ਾਤ ਦੇ ਬਾਰੇ ਹਦੀਸਾਂ ਵਿੱਚ ਸਲਫ਼ ਦਾ ਰਵੱਈਆ

ਯਜ਼ੀਦ ਇਬਨੇ ਹਾਰੂਨ ਨੇ ਆਪਣੀ ਮਜਲਿਸ ਵਿੱਚ ਇਸਮਾਈਲ ਇਬਨੇ ਅਬੀ ਖਾਲਿਦ ਦੀ ਹਦੀਸ ਬਿਆਨ ਕੀਤੀ, ਜੋ ਉਹ ਬਿਆਨ ਕਰਦੇ ਹਨ, ਕਾਇਸ ਇਬਨੇ ਅਬੀ ਹਾਜ਼ਿਮ ਤੋਂ, (ਉਹ ਬਿਆਨ ਕਰਦੇ ਹਨ) ਜਰੀਰ ਇਬਨੇ ਅਬਦਿੱਲਾ ਤੋਂ, ਕਿਆਮਤ ਵਾਲੇ ਦਿਨ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਦੀਦਾਰ ਬਾਰੇ, ਅਤੇ ਨਬੀ ﷺ ਦਾ ਫਰਮਾਨ ਕਿ ਯਕੀਨਨ, ਤੁਸੀਂ ਆਪਣੇ ਰੱਬ ਨੂੰ ਇਸ ਤਰ੍ਹਾਂ ਵੇਖੋਗੇ, ਜਿਵੇਂ ਕਿ ਤੁਸੀਂ ਚੌਦਵੀਂ ਰਾਤ ਦੇ ਚੰਦ ਨੂੰ ਦੇਖਦੇ ਹੋ (ਜਿਵੇਂ ਕਿ ਤੁਸੀਂ ਚੰਦਰ ਮਹੀਨੇ ਦੀ 14 ਤਰੀਕ ਨੂੰ ਪੂਰਾ ਚੰਦ ਦੇਖ ਸਕਦੇ ਹੋ)
[ਅਤ ਤੌਹੀਦ ਇਬਨੇ ਖੁਜ਼ੈਮਾਂ 238
ਅਸ਼ ਸ਼ਰੀਆ ਅੱਜੁਰੀ 545
(ਇਹ ਹਦੀਸ ਅਲੱਗ ਸਨਦਾਂ ਨਾਲ ਸਹੀ ਬੁਖਾਰੀ 554, ਅਤੇ ਸਹੀ ਮੁਸਲਿਮ 633 ਵਿੱਚ ਮੌਜੂਦ ਹੈ)]

[ਅੱਲ੍ਹਾ ਤਾਅਲਾ ਦੇ ਦੀਦਾਰ ਬਾਰੇ ਇਮਾਮ ਦਾਰਾਕੁਤਨੀ ਨੇ 20 ਤੋਂ ਜਿਆਦਾ ਹਦੀਸਾਂ ਨਕਲ ਕੀਤੀਆਂ ਹਨ, ਅਤੇ ਇਬਨੇ ਕੱਯਿਮ ਨੇ 30 ਦੇ ਕਰੀਬ ਹਦੀਸਾਂ ਨੂੰ ਜਮਾਂ ਕੀਤਾ ਹੈ, ਇਮਾਮ ਦਾਰਾਕੁਤਨੀ ਨੇ ਇਮਾਮ ਇਬਨੇ ਮਈਨ ਤੋਂ ਰਵਾਇਤ ਕੀਤਾ ਹੈ ਕਿ ਉਹਨਾਂ ਨੇ ਕਿਹਾ ਕਿ ਮੇਰੇ ਕੋਲ ਅੱਲ੍ਹਾ ਤਾਅਲਾ ਦੇ ਦੀਦਾਰ ਬਾਰੇ, 70 ਸਹੀ ਹਦੀਸਾਂ ਹਨ (ਫ਼ਤਹੁਲਬਾਰੀ 13/536)
ਇਸ ਮਾਮਲੇ ਬਾਰੇ ਜਿਆਦਾ ਜਾਣਕਾਰੀ ਲਈ ਪੜ੍ਹੋ
ਰਿਸਾਲਾ ਨਿਜਾਤੀਆ ਪ 58-60,
ਉਸੂਲ ਅਸ ਸੁੰਨਾਹ ਲਿਲ ਹੁਮੈਦੀ ਪ 66-67 ]

ਇਕੱਠ ਵਿੱਚ ਮੌਜੂਦ ਇੱਕ ਆਦਮੀ ਨੇ ਉਸਨੂੰ [ਯਜ਼ੀਦ ਨੂੰ] ਕਿਹਾ, ਹੇ ਅਬੂ ਖਾਲਿਦ! ਇਸ ਹਦੀਸ ਦਾ ਕੀ ਅਰਥ ਹੈ?
ਤਾਂ ਉਹ ਗੁੱਸੇ ਵਿੱਚ ਆ ਗਏ ਅਤੇ ਸਿੱਧਾ ਉਸਨੂੰ ਸੰਬੋਧਿਤ ਕਰਦੇ ਹੋਏ ਕਿਹਾ

ਤੂੰ ਸਬੀਗ (ਇੱਕ ਆਦਮੀ ਜਿਸਦਾ ਕਿੱਸਾ ਅੱਗੇ ਹੈ) ਨਾਲ ਕਿੰਨਾ ਮਿਲਦਾ ਜੁਲਦਾ ਹੈਂ,ਤੇਰੇ ਨਾਲ ਵੀ ਓਹੀ ਮਾਮਲਾ ਕਰਨ ਦੀ ਲੋੜ ਹੈ, ਜਿਵੇਂ ਉਹ ਨਾਲ ਕੀਤਾ ਗਿਆ ਸੀ, ਤੇਰੇ ਉੱਤੇ ਅਫਸੋਸ!
ਕੌਣ ਜਾਣ ਸਕਦਾ ਹੈ ਕਿ ਇਹ (ਅੱਲ੍ਹਾ ਦੇ ਦੀਦਾਰ ਦਾ ਮਾਮਲਾ) ਕਿਵੇਂ ਵਾਪਰੇਗਾ? ਅਤੇ ਕਿਸ ਕੋਲ ਇਸ ਹਦੀਸ ਦੇ ਸ਼ਬਦਾਂ ਤੋਂ ਬਾਹਰ ਜਾਣ ਦਾ, ਜਾਂ ਇਸ ਬਾਰੇ ਆਪਣੀ ਮਰਜ਼ੀ ਨਾਲ ਗੱਲ ਕਰਨ ਦਾ ਅਧਿਕਾਰ ਹੈ?
ਕੇਵਲ ਇੱਕ ਮੂਰਖ ਅਤੇ ਕਮਜ਼ੋਰ ਦੀਨ ਵਾਲਾ ਆਦਮੀ ਹੀ ਅਜਿਹਾ ਕਰੇਗਾ! ਜਦੋਂ ਤੁਸੀਂ ਅੱਲ੍ਹਾ ਦੇ ਨਬੀ ﷺ ਦੀ ਕੋਈ ਹਦੀਸ ਸੁਣਦੇ ਹੋ,ਤਾਂ ਫਿਰ ਫੌਰਨ ਇਸ ਦਾ ਪਾਲਣ ਕਰੋ, ਅਤੇ ਇਸ ਵਿੱਚ ਕੋਈ ਬਿਦਾਅਤ ਜਾਰੀ ਨਾਂ ਕਰੋ (ਇਸ ਨਾਲ ਜੁੜੀ ਕੋਈ ਵੀ ਚੀਜ਼ ਆਪਣੇ ਕੋਲੋਂ ਬਣਾ ਕੇ ਪੇਸ਼ ਨਾ ਕਰੋ)! ਯਕੀਨਨ, ਜੇ ਤੁਸੀਂ ਇਸਦਾ ਪਾਲਣ ਕਰਦੇ ਹੋ ਅਤੇ ਇਸ ਬਾਰੇ ਸ਼ੱਕ ਅਤੇ ਬਹਿਸ ਨਹੀਂ ਕਰਦੇ, ਤਾਂ ਤੁਸੀਂ ਸੁਰੱਖਿਅਤ ਹੋਵੋਗੇ. ਪਰ ਜੇ ਤੁਸੀਂ ਅਜਿਹਾ ਨਹੀਂ ਕਰਦੇ, ਤਾਂ ਤੁਸੀਂ ਤਬਾਹ ਹੋ ਜਾਵੋਗੇ।

ਅਤੇ ਸਬੀਗ ਦਾ ਕਿੱਸਾ ਇਹ ਹੈ।
ਯਹਯਾ ਇਬਨੇ ਸਈਦ, ਰਵਾਇਤ ਕਰਦੇ ਹਨ ਸਈਦ ਇਬਨੇ ਅਲ-ਮੁਸਯਬ ਤੋਂ, ਕਿ ਉਹਨਾਂ ਨੇ ਕਿਹਾ,
ਸਬੀਗ ਅਤ-ਤਮੀਮੀ ਮੋਮਿਨਾ ਦੇ ਅਮੀਰ (ਕਮਾਂਡਰ) ਉਮਰ ਇਬਨੇ ਅਲ-ਖੱਤਾਬ (ਰਜ਼ੀ) ਕੋਲ ਆਇਆ ਅਤੇ ਕਿਹਾ: ਹੇ ਮੋਮਿਨਾ ਦੇ ਅਮੀਰ ! ਮੈਨੂੰ (ਕੁਰਆਨ ਦੀ) ਇਸ (ਆਇਤ) ਬਾਰੇ ਦੱਸੋ।
ਜ਼ਾਰਿਆਤ ਦੁਆਰਾ ਜੋ ਚੀਜ਼ਾਂ ਨੂੰ ਫੈਲਾਉਂਦਾ ਹੈ 51:1
ਤਾਂ ਉਮਰ (ਰਜ਼ੀ) ਨੇ ਕਿਹਾ, (ਇਸ ਆਇਤ ਵਿੱਚ) ਜ਼ਾਰਿਆਤ ਤੋਂ ਭਾਵ ਹਵਾ ਹੈ। ਜੇ ਮੈਂ ਅੱਲ੍ਹਾ ਦੇ ਨਬੀ ﷺ ਨੂੰ ਅਜਿਹਾ ਕਹਿੰਦੇ ਹੋਏ ਨਾ ਸੁਣਿਆ ਹੁੰਦਾ, ਤਾਂ ਮੈਂ ਕਦੇ ਵੀ ਇਹ ਗੱਲ ਨਾ ਆਖਦਾ।
ਫਿਰ ਸਬੀਗ ਨੇ ਕਿਹਾ, ਅਤੇ ਮੈਨੂੰ ਇਸ ਬਾਰੇ ਵੀ ਦੱਸੋ
ਅਤੇ ਹਾਮੀਲਾਤ ਜੋ [ਭਾਰੀ] ਚੀਜ਼ਾਂ ਨੂੰ ਚੁੱਕਦਾ ਹੈ 51:2

ਤਾਂ ਉਮਰ (ਰਜ਼ੀ) ਨੇ ਕਿਹਾ, (ਇਸ ਆਇਤ ਵਿੱਚ) [ਹਾਮਿਲਾਤ] ਤੋਂ ਭਾਵ ਬੱਦਲ ਹਨ। ਜੇ ਮੈਂ ਅੱਲ੍ਹਾ ਦੇ ਨਬੀ ﷺ ਨੂੰ ਅਜਿਹਾ ਕਹਿੰਦੇ ਹੋਏ ਨਾ ਸੁਣਿਆ ਹੁੰਦਾ, ਤਾਂ ਮੈਂ ਕਦੇ ਵੀ ਇਹ ਗੱਲ ਨਾ ਆਖਦਾ।
ਫਿਰ ਸਬੀਗ ਨੇ ਕਿਹਾ, ਅਤੇ ਮੈਨੂੰ ਇਸ ਬਾਰੇ ਵੀ ਦੱਸੋ
ਅਤੇ ਮਾਮਲਿਆਂ ਦੇ ਮੁਕੱਸੀਮਾਤ 51:4
ਤਾਂ ਉਮਰ (ਰਜ਼ੀ) ਨੇ ਕਿਹਾ, (ਇਸ ਆਇਤ ਵਿੱਚ) [ਮੁਕੱਸੀਮਾਤ] ਤੋਂ ਭਾਵ ਫਰਿਸ਼ਤੇ ਹਨ। ਜੇ ਮੈਂ ਅੱਲ੍ਹਾ ਦੇ ਨਬੀ ﷺ ਨੂੰ ਅਜਿਹਾ ਕਹਿੰਦੇ ਹੋਏ ਨਾ ਸੁਣਿਆ ਹੁੰਦਾ, ਤਾਂ ਮੈਂ ਕਦੇ ਵੀ ਇਹ ਗੱਲ ਨਾ ਆਖਦਾ।
ਫਿਰ ਸਬੀਗ ਨੇ ਕਿਹਾ, ਅਤੇ ਮੈਨੂੰ ਇਸ ਬਾਰੇ ਵੀ ਦੱਸੋ
ਅਤੇ ਜਾਰੀਆਤ, ਆਸਾਨੀ ਨਾਲ ਚੱਲ ਰਹੀ ਹੈ 51:3
ਤਾਂ ਉਮਰ (ਰਜ਼ੀ) ਨੇ ਕਿਹਾ, (ਇਸ ਆਇਤ ਵਿੱਚ) [ਜਾਰੀਆਤ] ਤੋਂ ਭਾਵ ਸਮੁੰਦਰ ਵਿੱਚ ਜਹਾਜ਼ ਹਨ। ਜੇ ਮੈਂ ਅੱਲ੍ਹਾ ਦੇ ਨਬੀ ﷺ ਨੂੰ ਅਜਿਹਾ ਕਹਿੰਦੇ ਹੋਏ ਨਾ ਸੁਣਿਆ ਹੁੰਦਾ, ਤਾਂ ਮੈਂ ਕਦੇ ਵੀ ਇਹ ਗੱਲ ਨਾ ਆਖਦਾ।
ਫਿਰ ਉਮਰ (ਰਜ਼ੀ) ਨੇ ਉਸ ਨੂੰ ਸੌ ਕੋੜੇ ਮਾਰਨ ਦਾ ਹੁਕਮ ਦਿੱਤਾ ਅਤੇ ਇੱਕ ਘਰ ਵਿਚ ਨਜ਼ਰਬੰਦ ਕਰ ਦਿੱਤਾ। ਜਦੋਂ ਉਹ ਠੀਕ ਹੋ ਗਿਆ,
ਤਾਂ ਉਮਰ (ਰਜ਼ੀ) ਨੇ ਉਸਨੂੰ ਵਾਪਸ ਬੁਲਾਇਆ। ਅਤੇ ਫਿਰ ਉਸਨੂੰ ਹੋਰ ਸੌ ਕੋੜੇ ਮਾਰੇ। ਫਿਰ, ਉਮਰ (ਰਜ਼ੀ) ਨੇ ਉਸਨੂੰ ਇੱਕ ਊਠ ਉੱਤੇ ਬਿਠਾਇਆ ਅਤੇ ਅਬੂ ਮੂਸਾ ਅਲ-ਅਸ਼ਅਰੀ (ਰਜ਼ੀ) ਨੂੰ ਖਤ ਲਿਖਿਆ, ਕਿ ਇਸਦੇ ਕੋਲ ਲੋਕਾਂ ਦਾ ਬੈਠਣਾ ਮਨਾਹ ਕਰ ਦਿਓ।
ਉਹ ਇਸ ਤਰ੍ਹਾਂ ਹੀ ਰਿਹਾ, ਫਿਰ ਉਹ [ਸਬੀਗ] ਅਬੂ ਮੂਸਾ (ਰਜ਼ੀ) ਕੋਲ ਆਇਆ ਅਤੇ ਬਹੁਤ ਸਾਰੀਆਂ ਗੰਭੀਰ ਸਹੁੰਆਂ ਖਾ ਕੇ ਬੇਨਤੀ ਕੀਤੀ ਕਿ ਉਹ ਹੁਣ ਕਦੇ ਵੀ ਪਹਿਲਾਂ ਵਾਂਗ ਨਹੀਂ ਕਰਦਾ। ਤਾਂ [ਅਬੂ ਮੂਸਾ (ਰਜ਼ੀ)] ਨੇ ਇਸ ਬਾਰੇ ਉਮਰ (ਰਜ਼ੀ) ਨੂੰ ਲਿਖਿਆ। ਉਮਰ (ਰਜ਼ੀ) ਨੇ ਵਾਪਸ ਲਿਖ ਕੇ ਕਿਹਾ ਕਿ ਮੈਂ ਸਿਰਫ ਉਮੀਦ ਕਰਾਂਗਾ ਕਿ ਉਹ ਸੱਚ ਬੋਲ ਰਿਹਾ ਹੈ। ਉਸਨੂੰ ਜਾਣ ਦਿਓ ਅਤੇ ਲੋਕਾਂ ਨਾਲ ਦੁਬਾਰਾ ਰਲਣ ਦਿਓ।

[ਜ਼ਈਫ਼, ਮੁਸਨਦ ਬੱਜ਼ਾਰ 299, ਸੁਨਨ ਦਾਰਮੀ 146]

ਹੱਮਾਦ ਇਬਨੇ ਜ਼ੈਦ ਨੇ ਕਤਾਨ ਇਬਨੇ ਕਾਅਬ ਤੋਂ ਬਿਆਨ ਕੀਤਾ, ਜਿਸ ਨੇ ਕਿਹਾ: ਮੈਂ ਬਨੀ ਅਜਲ ਕਬੀਲੇ ਦੇ ਇੱਕ ਵਿਅਕਤੀ (ਜਿਸਨੂੰ ਫੁਲਾਨ ਇਬਨੇ ਜ਼ੁਰਾਹ ਆਖਿਆ ਜਾਂਦਾ ਸੀ) ਤੋਂ ਸੁਣਿਆ, ਜੋ ਆਪਣੇ ਪਿਤਾ ਤੋਂ ਬਿਆਨ ਕਰਦਾ ਹੈ, ਜਿਸ ਨੇ ਕਿਹਾ: ਮੈਂ ਬਸਰਾਹ ਵਿੱਚ ਸਬੀਗ ਇਬਨੇ ਐਸਲ ਨੂੰ ਦੇਖਿਆ। ਉਹ ਖੰਗੇ (ਖਾਰਸ ਨਾਲ ਭਰੇ ਹੋਏ) ਊਠ ਵਰਗਾ ਸੀ, ਇਕੱਠਾਂ ਵਿੱਚ ਆਉਂਦਾ ਸੀ। ਹਰ ਵਾਰ ਜਦੋਂ ਉਹ ਲੋਕਾਂ ਦੇ ਇੱਕ ਸਮੂਹ ਦੇ ਨਾਲ ਬੈਠਦਾ ਸੀ ਜੋ ਉਸਨੂੰ ਨਹੀਂ ਜਾਣਦੇ ਸਨ, ਤਾਂ ਲੋਕਾਂ ਦਾ ਇੱਕ ਹੋਰ ਸਮੂਹ (ਜੋ ਉਸਨੂੰ ਜਾਣਦਾ ਸੀ) ਇਹ ਆਖਦਾ, ਕਿ ਇਹ ਹੈ ਮੋਮਿਨਾ ਦੇ ਅਮੀਰ ਦਾ ਨਿਰਣਾਇਕ ਫੈਸਲਾ।

ਸੁਲੇਮਾਨ ਇਬਨੇ ਯਾਸਰ ਨੇ ਕਿਹਾ
ਤਮੀਮ ਦੇ ਕਬੀਲੇ ਵਿੱਚੋਂ ਸਬੀਗ ਨਾਂ ਦਾ ਇੱਕ ਆਦਮੀ ਮਦੀਨੇ ਆਇਆ। ਉਸ ਕੋਲ ਕੁਝ ਕਿਤਾਬਾਂ (ਲਿਖਤਾਂ) ਸਨ। ਉਹ ਕੁਰਆਨ ਦੀਆਂ ਮੁਤਸ਼ਾਬੇਹਾਤ (ਅਸਪਸ਼ਟ) ਆਇਤਾਂ ਬਾਰੇ ਸਵਾਲ ਕਰਨ ਲੱਗਾ। ਇਸ ਦੀ ਖ਼ਬਰ ਉਮਰ (ਰਜ਼ੀ) ਨੂੰ ਪਹੁੰਚੀ, ਤਾਂ ਉਹਨਾਂ ਨੇ ਉਸ ਨੂੰ ਬੁਲਾਇਆ। ਉਮਰ (ਰਜ਼ੀ) ਨੇ ਕੁਝ ਖਜੂਰ ਦੀਆਂ ਟਹਿਣੀਆਂ [ਉਸ ਨੂੰ ਮਾਰਨ ਲਈ] ਤਿਆਰ ਕੀਤੀਆਂ। ਜਦੋਂ ਉਹ ਅੰਦਰ ਗਿਆ ਅਤੇ ਬੈਠ ਗਿਆ, ਤਾਂ ਉਮਰ (ਰਜ਼ੀ) ਨੇ ਉਸਨੂੰ ਪੁੱਛਿਆ, ਤੂੰ ਕੌਣ ਹੈਂ?
ਉਸ ਨੇ ਕਿਹਾ, ਮੈਂ ਅੱਲ੍ਹਾ ਦਾ ਬੰਦਾ, ਸਬੀਗ ਹਾਂ।
ਉਮਰ (ਰਜ਼ੀ) ਨੇ ਜਵਾਬ ਦਿੱਤਾ, ਅਤੇ ਮੈਂ ਅੱਲ੍ਹਾ ਦਾ ਬੰਦਾ, ਉਮਰ ਹਾਂ ।ਫਿਰ ਉਹ ਉਸ ਕੋਲ ਗਏ ਅਤੇ ਉਸ ਨੂੰ ਖਜੂਰ ਦੀਆਂ ਟਾਹਣੀਆਂ ਨਾਲ ਕੁੱਟਣ ਲੱਗੇ। ਉਸ ਨੂੰ ਉਦੋਂ ਤੱਕ ਕੁੱਟਣਾ ਜਾਰੀ ਰੱਖਿਆ ਜਦੋਂ ਤੱਕ ਉਸ ਨੂੰ ਸੱਟ ਨਹੀਂ ਲੱਗ ਗਈ, ਜਿਸ ਨਾਲ ਉਸ ਦੇ ਚਿਹਰੇ ਤੋਂ ਖ਼ੂਨ ਵਹਿ ਗਿਆ।
ਉਸ ਨੇ ਕਿਹਾ, ਇਹ ਕਾਫੀ ਹੈ, ਹੇ ਮੋਮਿਨਾ ਦੇ ਅਮੀਰ ! ਕਿਉਂਕਿ, ਅੱਲ੍ਹਾ ਦੀ ਕਸਮ, ਜੋ ਮੇਰੇ ਮਨ ਵਿੱਚ ਸੀ, ਉਹ ਦੂਰ ਹੋ ਗਿਆ ਹੈ!

ਇਬਨੇ ਅਬਦਿਲ-ਅਜ਼ੀਜ਼ ਨੇ ਕਿਹਾ:
ਮੈਂ ਇਮਾਮ ਮਾਲਿਕ ਇਬਨੇ ਅਨਸ (ਰਹਿ) ਨੂੰ ਇਹ ਕਹਿੰਦੇ ਸੁਣਿਆ, ਬਿਦਾਅਤਾਂ (ਦੀਨ ਵਿੱਚ ਕਾਢਾਂ, ਨਵੀਨਤਾਵਾਂ) ਤੋਂ ਸਾਵਧਾਨ ਰਹੋ!

ਕਿਹਾ ਗਿਆ, ਹੇ ਅਬੂ ਅਬਦਿੱਲਾ! ਬਿਦਾਅਤਾਂ ਕੀ ਹਨ?
ਇਮਾਮ ਮਾਲਿਕ (ਰਹਿ) ਨੇ ਜਵਾਬ ਦਿੱਤਾ, ਅਹਿਲੇ ਬਿਦਾਅਤ ਉਹ ਲੋਕ ਹਨ ਜੋ ਅੱਲ੍ਹਾ ਤਾਅਲਾ ਦੇ ਨਾਮਾਂ, ਸਿਫ਼ਾਤਾਂ, ਉਸਦੇ ਕਲਾਮ, ਉਸਦੇ ਇਲਮ ਅਤੇ ਉਸਦੀ ਕੁਦਰਤ ਬਾਰੇ [ਗਲਤ ਤਰੀਕੇ ਨਾਲ] ਬੋਲਦੇ ਹਨ। ਉਹ ਉਨ੍ਹਾਂ ਮਾਮਲਿਆਂ ਬਾਰੇ ਚੁੱਪ ਨਹੀਂ ਰਹਿੰਦੇ, ਜਿਨ੍ਹਾਂ ਬਾਰੇ ਸਹਾਬਾ ਅਤੇ ਤਾਬੀਈਨ ਚੁੱਪ ਸਨ।
ਕੀ ਇਹਨਾਂ ਲੋਕਾਂ ਲਈ ਨਬੀ ﷺ ਦੀ ਇਹ ਹਦੀਸ ਕਾਫੀ ਨਹੀਂ ਕਿ ਜਿਸਨੇ ਖਾਮੋਸ਼ੀ ਇਖਤਿਆਰ ਕੀਤੀ ਤਾਂ ਉਸਨੇ ਨਿਜਾਤ ਹਾਸਿਲ ਕਰ ਲਈ
(ਹਸਨ) ਸੁਨਨ ਤਿਰਮੀਜ਼ੀ 2501
[ਅੱਲਾਮਾ ਮੁਬਾਰਕਪੁਰੀ ਇਸ ਹਦੀਸ ਦੀ ਸ਼ਰਹ ਵਿੱਚ ਲਿਖਦੇ ਹਨ ਕਿ ਜੋ ਖਾਮੋਸ਼ ਰਿਹਾ, ਮਤਲਬ ਕਿ ਜੋ ਬੁਰੀ ਗੱਲ ਕਰਨ ਤੋਂ ਖਾਮੋਸ਼ ਰਿਹਾ
(ਤੋਹਫਾ ਤੁਲ ਅਹਵਜ਼ੀ 2/506) ]

ਅਰ-ਰਬੀ ਇਬਨੇ ਸੁਲੇਮਾਨ ਨੇ ਕਿਹਾ, ਮੈਂ ਇਮਾਮ ਸ਼ਾਫੀ (ਰਹਿ) ਨੂੰ ਇਹ ਕਹਿੰਦੇ ਹੋਏ ਸੁਣਿਆ, ਕਿ ਇੱਕ ਇਨਸਾਨ ਆਪਣੇ ਰੱਬ ਨੂੰ, ਸ਼ਿਰਕ ਤੋਂ ਇਲਾਵਾ ਹਰ ਸੰਭਵ ਗੁਨਾਹ (ਪਾਪ) ਦੇ ਨਾਲ ਮਿਲੇ, ਤਾਂ ਮੈਨੂੰ ਇਹ ਗੱਲ ਇਸ ਨਾਲੋਂ ਜਿਆਦਾ ਪਸੰਦੀਦਾ ਹੈ, ਕਿ ਉਹ ਆਪਣੀ ਖਵਾਹਿਸ਼ (ਇੱਛਾਵਾਂ) (ਮਤਲਬ ਬਿਦਾਅਤ) ਦੀ ਪੈਰਵੀ ਕਰਦਾ ਹੋਇਆ ਮਿਲੇ।
(ਸਹੀ) ਸ਼ਰਹ ਅਲ ਐਤਕਾਦ ਲਾਲਿਕਈ 300

ਇੱਕ ਆਦਮੀ ਨੇ ਉਮਰ ਇਬਨੇ ਅਬਦੁਲ-ਅਜ਼ੀਜ਼ (ਰਹਿ) ਨੂੰ ਇੱਛਾਵਾਂ (ਬਿਦਾਅਤਾਂ) ਬਾਰੇ ਪੁੱਛਿਆ ਤਾਂ ਉਹਨਾ ਨੇ ਕਿਹਾ, ਸਕੂਲ (ਮਦਰਸੇ) ਦੇ ਬੱਚਿਆਂ ਅਤੇ ਦਿਹਾਤੀਆਂ ਦੇ ਦੀਨ ਨਾਲ ਜੁੜੇ ਰਹੋ! ਅਤੇ ਜੋ ਇਸਤੋਂ ਇਲਾਵਾ ਹੈ ਆਪਣੇ ਆਪ ਨੂੰ ਉਸ ਚੀਜ਼ ਤੋਂ ਦੂਰ ਰੱਖੋ।
ਤਬਕਾਤ ਇਬਨੇ ਸਾਦ 5/374,
ਸੁਨਨ ਦਾਰਮੀ 314,
ਸ਼ਰਹ ਅਲ ਐਤਕਾਦ ਲਾਲਿਕਈ 250

ਸੁਫ਼ਯਾਨ ਇਬਨੇ ਉਯੈਨਾਹ (ਰਹਿ) ਦਾ ਕਹਿਣਾ ਹੈ ਕਿ ਹਰ ਉਹ ਚੀਜ ਜਿਸ ਦੇ ਨਾਲ ਅੱਲ੍ਹਾ ਤਾਅਲਾ ਨੇ ਆਪਣੇ ਆਪ ਨੂੰ ,ਆਪਣੀ ਕਿਤਾਬ ਵਿੱਚ, ਮੁਤੱਸਿਫ਼ ਕੀਤਾ ਹੈ, ਤਾਂ ਇਸਦੀ ਤਫ਼ਸੀਰ ਇਸਦੀ ਤਿਲਾਵਤ ਹੈ, ਅਤੇ ਇਸ ਬਾਰੇ ਖਾਮੋਸ਼ੀ ਇਖਤਿਆਰ ਕਰਨਾ ਜਰੂਰੀ ਹੈ।
(ਸਹੀ) ਸ਼ਰਹ ਅਲ ਐਤਕਾਦ ਲਾਲਿਕਈ 736

ਵਲੀਦ ਇਬਨੇ ਮੁਸਲਿਮ (ਰਹਿ) ਨੇ ਕਿਹਾ, ਮੈਂ ਅਲ-ਓਜ਼ਾਈ (ਰਹਿ), ਸੂਫਯਾਨ (ਰਹਿ) ਅਤੇ ਮਾਲਿਕ ਇਬਨੇ ਅਨਸ (ਰਹਿ) ਨੂੰ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਅਤੇ (ਕਿਆਮਤ ਦੇ ਦਿਨ ਉਸਦੇ) ਦੀਦਾਰ ਬਾਰੇ ਜੋ ਹਦੀਸਾਂ ਆਈਆਂ ਹਨ, ਉਹਨਾਂ ਬਾਰੇ ਸਵਾਲ ਕੀਤਾ, ਉਨ੍ਹਾਂ ਸਾਰਿਆਂ ਨੇ ਕਿਹਾ, ਉਨ੍ਹਾਂ ਨੂੰ ਉਸੇ ਤਰ੍ਹਾਂ ਛੱਡੋ ਜਿਵੇਂ ਉਹ ਬਿਆਨ ਹੋਈਆਂ ਹਨ, ਬਿਨਾਂ ਕਿਸੇ ਕੈਫ਼ੀਅਤ ਦੇ [ਵਿਸਤ੍ਰਿਤ ਵਿਆਖਿਆ ਦੀ ਮੰਗ ਦੇ]।
(ਸਹੀ) ਸ਼ਰਹ ਅਲ ਐਤਕਾਦ ਲਾਲਿਕਈ 930

ਇਮਾਮ ਅਜ਼-ਜ਼ੁਹਰੀ (ਰਹਿ), ਆਪਣੇ ਸਮੇਂ ਦੇ ਸਾਰੇ ਇਮਾਮਾਂ ਦੇ ਇਮਾਮ ਅਤੇ ਆਪਣੇ ਯੁੱਗ ਦੇ ਸਭ ਤੋਂ ਮਹਾਨ ਆਲਿਮ (ਵਿਦਵਾਨ) ਨੇ ਕਿਹਾ,ਕਿ ਅੱਲ੍ਹਾ ਉੱਤੇ [ਸੱਚਾਈ ਦਾ] ਸਪਸ਼ਟੀਕਰਨ ਹੈ, ਨਬੀ ﷺ ਦੇ ਜਿੰਮੇ ਇਸਨੂੰ ਅੱਗੇ ਪਹੁੰਚਾਉਣ ਹੈ, ਅਤੇ ਸਾਡੇ ਜਿੰਮੇ ਇਸਨੂੰ ਤਸਲੀਮ ਕਰਨਾ ਹੈ।
(ਸਹੀ) ਫਤਹੁਲ ਬਾਰੀ 13/516

ਅਤੇ ਸਲਫ਼ ਵਿੱਚੋਂ ਕੁੱਝ ਨੇ ਆਖਿਆ ਕਿ ਇਸਲਾਮ ਦਾ ਮੁਕਾਮ ਸਿਰਫ਼ ਅਤੇ ਸਿਰਫ਼ ਤਸਲੀਮ ਕਰਨ ਨਾਲ ਹੀ ਹਾਸਿਲ ਹੁੰਦਾ ਹੈ।
(ਸ਼ਰਹ ਅਸ ਸੁੰਨਾਹ ਬਗਵੀ 1/171)
[ਹਾਫਿਜ਼ ਸਿਜ਼ਜੀ (ਰਹਿ) ਫ਼ਰਮਾਉਂਦੇ ਹਨ, ਕਿ ਇਮਾਮਾਂ ਦੀ ਇਸ ਗੱਲ ਉੱਤੇ ਸਹਿਮੀਤੀ ਹੈ ਕਿ ਅੱਲ੍ਹਾ ਤਾਅਲਾ ਬਾਰੇ ਉਹਨਾਂ ਸਿਫ਼ਾਤ ਦਾ ਹੀ ਬਿਆਨ ਕੀਤਾ ਜਾਵੇਗਾ, ਜਿਹਨਾਂ ਬਾਰੇ ਖੁਦ ਅੱਲ੍ਹਾ ਤਾਅਲਾ ਨੇ ਬਿਆਨ ਕੀਤਾ ਹੈ
(ਅਲ ਰੱਦ ਮਿਨਲ ਮੁਨਕਰ ਅਲ ਹੁਰੂਫ ਵਲ ਸਾਉਤ ਪ 121)

ਹਾਫਿਜ਼ ਇਬਨੇ ਅਬਦੁਲ ਬਰ (ਰਹਿ) ਨੇ ਫ਼ਰਮਾਇਆ ਕਿ ਉੱਲਮਾ ਦਾ ਇਸ ਗੱਲ ਉੱਪਰ ਇੱਜਮਾ ਹੈ, ਕਿ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਹਕੀਕੀ ਅਤੇ ਜ਼ਾਹਿਰੀ ਮੰਨੀਆਂ ਜਾਣ, ਜਿਸ ਤਰ੍ਹਾਂ ਕੁਰਆਨ ਅਤੇ ਹਦੀਸ ਵਿੱਚ ਵਾਰਿਦ ਹੋਈਆਂ ਹਨ, ਇਹਨਾਂ ਦਾ ਅਰਥ ਵੀ ਬਿਨਾਂ ਤਾਵੀਲ ਦੇ ਹਕੀਕੀ ਸਮਝਿਆ ਜਾਵੇ, ਅਤੇ ਬਿਨਾਂ ਕੈਫ਼ੀਅਤ ਦਾ ਸਵਾਲ ਕੀਤੇ, ਅਤੇ ਇਹਨਾਂ ਅੰਦਰ ਉਲਝਣ ਤੋਂ ਬਗੈਰ
(ਤਮਹੀਦ 2/105) ]

ਅੱਲ੍ਹਾ ਦੇ ਨਬੀ ﷺ ਨੇ ਫ਼ਰਮਾਇਆ
ਕਿ ਯਕੀਨਨ ਇਹ ਦੀਨ ਅਜਨਬੀ ਸ਼ੁਰੂ ਹੋਇਆ ਸੀ, ਅਤੇ ਬਹੁਤ ਜਲਦ ਇਹ ਦੋਬਾਰਾ ਫਿਰ ਅਜਨਬੀਅਤ ਦੀ ਤਰਫ ਮੁੜ ਜਾਵੇਗਾ, ਜਿਵੇਂ ਇਹ ਪਹਿਲਾਂ ਅਜਨਬੀ ਸੀ, ਸੋ ਅਜਨਬੀਆਂ ਦੇ ਲਈ ਤੂਬਾ ਹੈ (ਖੁਸ਼ਖਬਰੀ, ਜੰਨਤ ਵਿੱਚ ਇੱਕ ਖਾਸ ਇਨਾਮ ਹੈ)
(ਇਹ ਹਿੱਸਾ ਸਹੀ ਹੈ, ਸਹੀ ਮੁਸਲਿਮ 145)
ਪੁੱਛਿਆ ਗਿਆ, ਹੇ ਅੱਲ੍ਹਾ ਦੇ ਰਸੂਲ ﷺ ਅਜਨਬੀ ਕੌਣ ਹਨ? ਤਾਂ ਨਬੀ ﷺ ਨੇ ਫ਼ਰਮਾਇਆ ਉਹ ਲੋਕ ਜੋ ਮੇਰੇ ਬਾਅਦ ਮੇਰੀ ਸੁੰਨਤ ਨੂੰ ਜਿੰਦਾ ਕਰਨਗੇ, ਅਤੇ ਮੇਰੀ ਸੁੰਨਤ ਲੋਕਾਂ ਨੂੰ ਸਿਖਾਉਣਗੇ।
(ਇਹ ਹਿੱਸਾ ਜ਼ਈਫ਼ ਹੈ ਸੁਨਨ ਤਿਰਮੀਜ਼ੀ 2630)
[ਸ਼ਰਫ਼ ਅਸਹਾਬੁਲ ਹਦੀਸ ਪ 23, ਅਜ਼-ਜ਼ੁਹਦ ਬੇਹਕੀ 205, ਇਸ ਹਦੀਸ ਦਾ ਪਹਿਲਾ ਹਿੱਸਾ ਸਹੀ ਮੁਸਲਿਮ 145 ਵਿੱਚ ਮੌਜੂਦ ਹੈ]

ਅਲੀ ਇਬਨੇ ਅਬਦਲ ਅਜ਼ੀਜ਼ ਨੇ ਕਿਹਾ, ਮੈਂ ਅਬੂ ਉਬੈਦ ਅਲ-ਕਾਸਿਮ ਇਬਨੇ ਸੱਲਾਮ ਨੂੰ ਇਹ ਕਹਿੰਦੇ ਸੁਣਿਆ, ਸੁੰਨਤ ਨੂੰ ਮਜਬੂਤੀ ਨਾਲ ਫੜਨ ਵਾਲਾ (ਨਬੀ ﷺ ਦੀ ਸੁੰਨਤ ਦਾ ਸੱਚਾ ਪੈਰੋਕਾਰ) ਗਰਮ ਕੋਲੇ ਨੂੰ ਫੜੀ ਰੱਖਣ ਵਾਲੇ ਆਦਮੀ ਵਾਂਗ ਹੈ, ਅੱਜ (ਦੇ ਦੌਰ ਵਿੱਚ) ਮੇਰੇ ਨਜਦੀਕ ਇਹ (ਇਨਸਾਨ) ਅੱਲ੍ਹਾ ਦੇ ਰਾਹ ਵਿੱਚ ਫੌਜੀ ਮੁਹਿੰਮਾਂ ਵਿੱਚ ਜਾਣ ਵਾਲੇ ਨਾਲੋਂ ਵੀ ਵਧੇਰੇ ਅਫ਼ਜ਼ਲ ਹੈ।
(ਤਾਰੀਖ ਬਗਦਾਦ ਖਤੀਬ ਬਗਦਾਦੀ ਜ 12/410)

ਮਸਰੂਕ ਨੇ ਕਿਹਾ, ਅਸੀਂ ਅਬਦੁੱਲਾ ਇਬਨੇ ਮਸਊਦ (ਰਜ਼ੀ) ਨੂੰ ਮਿਲਣ ਗਏ, ਤਾਂ ਉਹਨਾਂ ਨੇ ਕਿਹਾ, ਹੇ ਲੋਕੋ! ਜਿਸ ਨੂੰ ਕਿਸੇ ਮਾਮਲੇ ਦਾ ਇਲਮ ਹੈ, ਉਹ ਉਸ ਨਾਲ ਗੱਲ ਕਰੇ।
ਅਤੇ ਜਿਸ ਮਾਮਲੇ ਦਾ ਇਲਮ ਨਾ ਹੋਵੇ, ਉਸਨੂੰ ਕਹਿਣਾ ਚਾਹੀਦਾ ਹੈ: ਅੱਲ੍ਹਾ ਤਾਅਲਾ ਖ਼ੂਬ ਜਾਣਦਾ ਹੈ. ਇਹ ਇਸ ਲਈ ਹੈ ਕਿਉਂਕਿ ਇਹ ਗੱਲ ਇਲਮ ਵਿੱਚੋਂ ਹੈ, ਕਿ ਜਿਸ ਬਾਰੇ ਇਲਮ ਨਾਂ ਹੋਵੇ, ਉਸ ਬਾਰੇ ਕਹਿਣਾ ਚਾਹੀਦਾ ਹੈ ਕਿ ਅੱਲ੍ਹਾ ਤਾਅਲਾ ਬਿਹਤਰ ਜਾਣਦਾ ਹੈ।
ਕਿਉਂਕਿ ਅੱਲ੍ਹਾ ਤਾਅਲਾ ਨੇ ਆਪਣੇ ਨਬੀ ﷺ ਨੂੰ ਕਿਹਾ ਹੈ
(ਹੇ ਮੁਹੰਮਦ) ਕਹੋ, ਮੈਂ ਤੁਹਾਡੇ ਤੋਂ ਇਸ [ਇਲਮ, ਭਾਵ ਕੁਰਆਨ] ਲਈ ਕੋਈ ਮੁਆਵਜ਼ਾ (ਅਦਾਇਗੀ, ਮਜ਼ਦੂਰੀ) ਨਹੀਂ ਮੰਗਦਾ, ਅਤੇ ਨਾ ਹੀ ਮੈਂ ਮੁਤਾਕੱਲੀਫੂਨਾਂ ਵਿੱਚੋਂ ਹਾਂ (ਜੋ ਆਪਣੇ ਆਪ ਨੂੰ ਬੋਝ ਦਿੰਦੇ ਹਨ, ਦਿਖਾਵਾ ਕਰਨ ਵਾਲਿਆਂ ਵਿੱਚੋਂ, ਜਿਹੜੇ ਉਹ ਚੀਜ਼ਾਂ ਦਾ ਦਿਖਾਵਾ ਕਰਦੇ ਹਨ ਅਤੇ ਘੜਦੇ ਹਨ ਜੋ ਮੌਜੂਦ ਨਹੀਂ ਹਨ) 38:86
ਸਹੀ ਬੁਖਾਰੀ 4774 , ਸਹੀ ਮੁਸਲਿਮ 2798
[ਅੱਲਾਮਾਂ ਇਬਨੇ ਕੱਯਿਮ ਨੇ ਕਿੰਨੀ ਵਧੀਆ ਗੱਲ ਆਖੀ ਹੈ ਕੇ ਇਲਮ ਉਹ ਹੈ ਜੋ ਅੱਲ੍ਹਾ ਤਾਅਲਾ ਨੇ ਕਿਹਾ ਅਤੇ ਜੋ ਉਸਦੇ ਰਸੂਲ ਨੇ ਕਿਹਾ ਅਤੇ ਜੋ ਕੁੱਝ ਸਲਫ਼ ਨੇ ਕਿਹਾ
ਅਤੇ ਅੱਲ੍ਹਾ ਤਾਅਲਾ ਦਾ ਫਰਮਾਨ ਹੈ ਕਿ ਉਸ ਗੱਲ ਦੇ ਪਿੱਛੇ ਨਾ ਚੱਲ ਜਿਸਦਾ ਤੈਨੂੰ ਇਲਮ ਨਹੀਂ 17:36]

ਮੁਹੰਮਦ ਇਬਨੇ ਕਾਬ ਅਲ-ਕੁਰਾਬੀ ਨੇ ਕਿਹਾ
ਮੈਂ ਉਮਰ ਇਬਨੇ ਅਬਦੁਲ ਅਜ਼ੀਜ਼ (ਰਹਿ) ਨੂੰ ਮਿਲਣ ਗਿਆ, ਅਤੇ ਮੈਂ ਉਸ ਵੱਲ ਬਹੁਤ ਗੌਰ ਨਾਲ ਵੇਖਣਾ ਸ਼ੁਰੂ ਕਰ ਦਿੱਤਾ।
ਤਾਂ ਉਹਨਾਂ ਨੇ ਕਿਹਾ, ਤੂੰ ਤਾਂ ਮੈਨੂੰ ਇਸ ਤਰ੍ਹਾਂ ਦੇਖ ਰਿਹਾ ਹੈ ਕਿਵੇ ਕਿ ਮੈਨੂੰ ਪਹਿਲਾਂ ਨਹੀਂ ਜਾਣਦਾ, ਹਾਲਾਂਕਿ ਮੈਂ ਮਦੀਨੇ ਵਿੱਚ ਹੀ ਰਹਿੰਦਾ ਹਾਂ, ਤਾਂ ਮੈਂ ਕਿਹਾ, ਇਹ ਮੇਰੀ ਹੈਰਾਨੀ ਕਾਰਨ ਹੈ।
ਉਹਨਾਂ ਨੇ ਕਿਹਾ, ਤੂੰ ਕਿਸ ਬਾਰੇ ਹੈਰਾਨ ਹੈ?

ਮੈਂ ਕਿਹਾ, ਤੁਹਾਡਾ ਰੰਗ ਬਦਲਣ, ਤੁਹਾਡੇ ਸਰੀਰ ਦੇ ਕਮਜ਼ੂਰ ਹੋਣ, ਅਤੇ ਤੁਹਾਡੇ ਵਾਲਾਂ ਦੇ ਝੜਨ ਕਰਕੇ !
ਉਹਨਾਂ ਨੇ ਕਿਹਾ, ਫਿਰ ਇਹ ਕਿਵੇਂ ਹੋਵੇਗਾ ਜੇਕਰ ਤੁਸੀਂ ਮੈਨੂੰ ਮੇਰੀ ਕਬਰ ਵਿੱਚ ਤਿੰਨ [ਦਿਨਾਂ] ਬਾਅਦ, ਮੇਰੀਆਂ ਅੱਖਾਂ ਨੂੰ ਗੱਲ੍ਹਾਂ ਵਿੱਚ ਧੁਸੇ ਹੋਏ ਅਤੇ ਮੇਰੀ ਨੱਕ ਤੋਂ ਮੇਰੇ ਮੂੰਹ ਵਿੱਚ ਪਸ ਵਗਦਿਆਂ ਵੇਖ ਲਵੋਂ।
ਤਾਂ ਫਿਰ ਮੈਂ ਤੁਹਾਡੇ ਲਈ ਹੋਰ ਵੀ ਅਣਜਾਣ ਬਣ ਜਾਵਾਂਗਾ!
ਮੈਨੂੰ ਉਹ ਹਦੀਸ ਸੁਣਾਓ ਜੋ ਤੁਸੀਂ ਮੈਨੂੰ ਅਬਦੁੱਲਾ ਇਬਨੇ ਅੱਬਾਸ (ਰਜ਼ੀ) ਤੋਂ ਸੁਣਾਉਂਦੇ ਸੀ।
ਤਾਂ ਮੈਂ ਕਿਹਾ, ਅਬਦੁੱਲਾ ਇਬਨੇ ਅੱਬਾਸ (ਰਜ਼ੀ) ਨੇ ਮੈਨੂੰ ਅੱਲ੍ਹਾ ਦੇ ਨਬੀ ﷺ ਤੋਂ ਇੱਕ ਰਵਾਇਤ ਸੁਣਾਈ, ਅਤੇ ਕਿਹਾ
ਕਿ ਨਬੀ ﷺ ਨੇ ਫ਼ਰਮਾਇਆ ਹਰ ਚੀਜ਼ ਦਾ ਸਭ ਤੋਂ ਸਨਮਾਨਯੋਗ (ਬੁਲੰਦੀ ਵਾਲਾ) ਹਿੱਸਾ ਹੁੰਦਾ ਹੈ, ਅਤੇ ਸਾਰੇ ਇਕੱਠਾਂ ਵਿੱਚੋਂ ਸਭ ਤੋਂ ਵੱਧ ਸਨਮਾਨਿਤ ਇਕੱਠ ਉਹ ਹੁੰਦੇ ਹਨ ਜਿੱਥੇ ਕਿਬਲੇ ਦਾ ਸਾਹਮਣਾ ਕੀਤਾ ਜਾਂਦਾ ਹੈ
ਸੁੱਤੇ ਵਿਅਕਤੀ ਦੇ ਪਿੱਛੇ ਨਮਾਜ਼ ਨਾ ਪੜ੍ਹੋ,ਅਤੇ ਨਾ ਹੀ ਕਿਸੇ ਮੁਹਦੀਥ ਦੇ ਪਿੱਛੇ (ਮੁਹਦੀਥ, ਬੇ-ਵਜ਼ੂ ਜਾਂ ਨਵੀਆਂ ਬਿਦਾਅਤ ਘੜਨ ਵਾਲਾ ਇਨਸਾਨ)
(ਇਸ ਸੰਦਰਭ ਵਿੱਚ ਇੱਕ "ਮੁਹਦੀਥ" ਕਿਸੇ ਅਜਿਹੇ ਵਿਅਕਤੀ ਨੂੰ ਦਰਸਾਉਂਦਾ ਹੈ, ਜਿਸ ਨੇ ਆਪਣਾ ਵਜ਼ੂ ਗੁਆ ਲਿਆ ਹੈ ਅਤੇ ਅੱਲ੍ਹਾ ਬਿਹਤਰ ਜਾਣਦਾ ਹੈ)
ਸੱਪਾਂ ਅਤੇ ਬਿੱਛੂਆਂ ਨੂੰ ਮਾਰ ਦੇਵੋ, ਭਾਂਵੇ ਕਿ ਤੁਸੀਂ ਨਮਾਜ਼ ਅਦਾ ਕਰ ਰਹੇ ਹੋਵੋਂ।
ਅਤੇ ਕੰਧਾਂ ਨੂੰ ਸਮੱਗਰੀ ਨਾਲ ਨਾ ਢੱਕੋ (ਜਿਵੇਂ ਕਿ ਕਾਰਪੇਟ ਆਦਿ) , ਜੋ ਕੋਈ ਵੀ ਆਪਣੇ ਭਰਾ ਦੀਆਂ ਲਿਖਤਾਂ (ਕਿਤਾਬਾਂ,ਚਿੱਠੀ,ਸਮਸ ਆਦਿ) ਨੂੰ ਉਸਦੀ ਆਗਿਆ ਤੋਂ ਬਿਨਾਂ ਵੇਖਦਾ ਹੈ ਉਹ ਸਿਰਫ ਨਰਕ ਦੀ ਅੱਗ ਨੂੰ ਵੇਖ ਰਿਹਾ ਹੈ
ਕੀ ਮੈਂ ਤੁਹਾਨੂੰ ਸਭ ਤੋਂ ਭੈੜੇ ਲੋਕਾਂ ਬਾਰੇ ਸੂਚਿਤ ਨਾ ਕਰਾਂ?
ਉਨ੍ਹਾਂ ਨੇ ਕਿਹਾ, ਬੇਸ਼ੱਕ ਦੱਸੋ ਹੇ ਅੱਲ੍ਹਾ ਦੇ ਨਬੀ ﷺ
ਤਾਂ ਨਬੀ ﷺ ਨੇ ਫ਼ਰਮਾਇਆ ਜਿਹੜਾ ਆਪਣੇ ਨੌਕਰ ਨੂੰ ਕੁੱਟਦਾ ਹੈ, ਉਹ ਉਸ ਦੀ ਸਹਾਇਤਾ ਵੀ ਨਹੀਂ ਕਰਦਾ, ਅਤੇ ਉਹ (ਨੌਕਰ) ਇਕੱਲਾ ਹੀ ਕੰਮ ਨੂੰ ਜਾਂਦਾ ਹੈ (ਜਾਂ ਉਸਨੂੰ ਇਕਾਂਤ ਵਿਚ ਰੱਖਦਾ ਹੈ)
ਕੀ ਮੈਂ ਤੁਹਾਨੂੰ ਦੱਸਾਂ ਕਿ ਇਸ ਤੋਂ ਵੀ ਭੈੜਾ ਕੌਣ ਹੈ?

ਉਹ ਜੋ ਲੋਕਾਂ ਨੂੰ ਨਫ਼ਰਤ ਕਰਦਾ ਹੈ, ਅਤੇ ਲੋਕ ਵੀ ਉਸਨੂੰ ਨਫ਼ਰਤ ਕਰਦੇ ਹਨ।
ਕੀ ਮੈਂ ਤੁਹਾਨੂੰ ਦੱਸਾਂ ਕਿ ਇਸ ਤੋਂ ਵੀ ਭੈੜਾ ਕੌਣ ਹੈ? ਉਹ ਜੋ ਕਦੇ ਵੀ ਲੋਕਾਂ ਦੀ ਗਲਤੀ ਮਾਫ ਨਹੀਂ ਕਰਦਾ, ਅਤੇ ਗਲਤੀ ਦਾ ਉਜਰ ਵੀ ਕੁਬੂਲ ਨਹੀਂ ਕਰਦਾ, ਅਤੇ ਕਦੇ ਇੱਕ ਗਲਤੀ ਵੀ ਮਾਫ ਨਹੀਂ ਕਰਦਾ!
ਕੀ ਮੈਂ ਤੁਹਾਨੂੰ ਦੱਸਾਂ ਕਿ ਇਸ ਤੋਂ ਵੀ ਭੈੜਾ ਕੌਣ ਹੈ?
ਜਿਸ ਤੋਂ ਕੋਈ ਚੰਗਿਆਈ ਕਰਨ ਅਤੇ ਕਿਸੇ ਬੁਰਾਈ ਤੋਂ ਬਚਣ ਦੀ ਆਸ ਨਹੀਂ ਰੱਖੀ ਜਾਂਦੀ।
ਜੋ ਵੀ ਲੋਕਾਂ ਵਿੱਚੋਂ ਸਭ ਤੋਂ ਮਜ਼ਬੂਤ ਬਣਨਾ ਚਾਹੁੰਦਾ ਹੈ, ਉਸਨੂੰ ਅੱਲ੍ਹਾ ਉੱਤੇ ਭਰੋਸਾ ਰੱਖਣਾ ਚਾਹੀਦਾ ਹੈ
ਜੋ ਕੋਈ ਵੀ ਲੋਕਾਂ ਵਿੱਚੋਂ ਸਭ ਤੋਂ ਅਮੀਰ (ਗ਼ਨੀ) ਬਣਨਾ ਚਾਹੁੰਦਾ ਹੈ,
ਉਸ ਨੂੰ ਇਸ ਗੱਲ ਉੱਤੇ ਜਿਆਦਾ ਭਰੋਸਾ ਕਰਨਾ ਚਾਹੀਦਾ ਹੈ ਕਿ ਅੱਲ੍ਹਾ ਦੇ ਹੱਥ ਵਿੱਚ ਕੀ ਹੈ, ਇਸ ਗੱਲ ਨਾਲੋਂ ਕਿ ਕਿਸੇ ਹੋਰ ਦੇ ਹੱਥ ਵਿੱਚ ਹੈ।
ਜੋ ਕੋਈ ਲੋਕਾਂ ਵਿੱਚੋਂ ਸਭ ਤੋਂ ਵੱਧ ਇੱਜ਼ਤਦਾਰ ਬਣਨਾ ਚਾਹੁੰਦਾ ਹੈ, ਉਸਨੂੰ ਅੱਲ੍ਹਾ ਤੋਂ ਡਰਨਾ ਚਾਹੀਦਾ ਹੈ।
ਯਕੀਨਨ, ਈਸਾ (ਅਲੈਈ-ਹਿਸ-ਸਲਾਮ) ਆਪਣੇ ਲੋਕਾਂ ਦੇ ਵਿਚਕਾਰ ਖੜੇ ਹੋਏ ਅਤੇ ਕਿਹਾ, ਹੇ ਬਨੀ ਇਸਰਾਈਲ! ਕਿ ਹਿਕਮਤ (ਸਿਆਣਪ) ਦੀਆਂ ਗੱਲਾਂ ਜਾਹਿਲਾਂ ਕੋਲ ਨਾ ਕਰੋ ਅਜਿਹਾ ਨਾ ਹੋਵੇ ਕਿ ਤੁਸੀਂ ਉਹਨਾਂ ਉੱਪਰ ਜ਼ੁਲਮ ਕਰੋ [ਇਸ ਦਾ ਦੁਰਉਪਯੋਗ ਕਰਕੇ]
ਅਤੇ ਇਸ (ਹਿਕਮਤ (ਸਿਆਣਪ) ਦੀਆਂ ਗੱਲਾਂ) ਨੂੰ ਇਸਦੀ ਸਲਾਹੀਅਤ (ਯੋਗਤਾ) ਰੱਖਣ ਵਾਲੇ  ਲੋਕਾਂ ਤੋਂ ਨਾ ਰੋਕੋ, ਅਜਿਹਾ ਨਾ ਹੋਵੇ ਕਿ ਤੁਸੀਂ ਉਨ੍ਹਾਂ ਉੱਤੇ ਜ਼ੁਲਮ ਕਰੋ
ਕਿਸੇ 'ਤੇ ਜ਼ੁਲਮ ਨਾ ਕਰੋ! ਦੂਸਰਿਆਂ ਦੇ ਜ਼ੁਲਮ ਦਾ ਜਵਾਬ ਉਨ੍ਹਾਂ 'ਤੇ ਜ਼ੁਲਮ ਕਰਕੇ ਵੀ ਨਾ ਦਿਓ, ਅਜਿਹਾ ਨਾ ਹੋਵੇ ਕਿ ਤੁਸੀਂ ਆਪਣੇ ਰੱਬ ਕੋਲ ਆਪਣਾ ਰੁਤਬਾ ਗੁਆ ਦਿਓ.
ਸਿਰਫ਼ ਤਿੰਨ ਤਰ੍ਹਾਂ ਦੇ ਮਾਮਲੇ ਹੁੰਦੇ ਹਨ
1. ਸਪਸ਼ਟ ਮਾਰਗਦਰਸ਼ਨ ਦਾ ਮਾਮਲਾ (ਜਿਸ ਵਿੱਚ ਹਿਦਾਇਤ ਬਿਲਕੁਲ ਵਾਜੇਹ ਹੈ),

ਇਸਦੀ ਤੁਸੀਂ ਪਾਲਣਾ ਕਰੋ।
2. ਸਪਸ਼ਟ ਗੁੰਮਰਾਹਕੁੰਨਤਾ ਦਾ ਮਾਮਲਾ (ਜਿਸ ਵਿੱਚ ਗੁੰਮਰਾਹੀ ਬਿਲਕੁਲ ਵਾਜੇਹ ਹੈ), ਇਸਦੀ ਤੁਸੀਂ ਬਚੋ
3. ਇੱਕ ਅਜਿਹਾ ਮਾਮਲਾ ਜਿਸ ਵਿੱਚ ਇੱਖਤਿਲਾਫ਼ ਕੀਤਾ ਗਿਆ ਹੋਵੇ, ਤਾਂ ਇਸਨੂੰ ਤੁਸੀਂ ਅੱਲ੍ਹਾ ਤਾਅਲਾ ਦੇ ਸਪੁਰਦ ਕਰ ਦੇਵੋ
[ਮੁਸਤਦਰਕ ਅਲ ਹਾਕਿਮ 4/269-270, ਇਹ ਪੂਰੀ ਹਦੀਸ ਤਾਂ ਜ਼ਈਫ਼ ਹੈ, ਪਰ ਇਸ ਦੇ ਕੁੱਝ ਹਿੱਸੇ ਦੂਸਰੀਆਂ ਸਹੀ ਹਦੀਸਾਂ ਤੋਂ ਸਾਬਿਤ ਹਨ]

## ਅਧਿਆਇ: 7

## ਮੌਤ ਤੋਂ ਬਾਅਦ ਫੈਸਲੇ ਦੇ ਦਿਨ ਜੀ ਉੱਠਣ ਅਤੇ ਉਸ ਦਿਨ ਲੋਕਾਂ ਦੇ ਹਾਲਾਤ ਵਿੱਚ ਇਮਾਨ

ਅਹਿਲੇ ਸੁੰਨਤ, ਫੈਸਲੇ (ਕਿਆਮਤ) ਦੇ ਦਿਨ ਮੌਤ ਤੋਂ ਬਾਅਦ ਜੀ ਉੱਠਣ ਵਿੱਚ ਇਮਾਨ ਰੱਖਦੇ ਹਨ।

ਉਹ ਇਮਾਨ ਰੱਖਦੇ ਹਨ: ਹਰ ਉਸ ਗੱਲ ਵਿੱਚ ਜੋ ਅੱਲ੍ਹਾ ਤਾਅਲਾ ਅਤੇ ਉਸਦੇ ਰਸੂਲ ﷺ ਨੇ ਸਾਨੂੰ, ਸੱਚ ਦੇ ਉਸ ਦਿਨ ਦੀ ਦਹਿਸ਼ਤ ਅਤੇ ਉਸ ਦਿਨ ਬੰਦਿਆਂ ਅਤੇ ਸਾਰੀ ਸ੍ਰਿਸ਼ਟੀ ਦੀਆਂ ਵੱਖੋ ਵੱਖਰੀਆਂ ਸਥਿਤੀਆਂ ਬਾਰੇ ਦੱਸਿਆ ਹੈ।

ਲੋਕ ਉਸ ਡਰਾਉਣੇ ਦਿਨ 'ਤੇ ਬਹੁਤ ਸਾਰੀਆਂ ਚੀਜ਼ਾਂ ਦੇ ਗਵਾਹ ਹੋਣਗੇ ਅਤੇ ਉਨ੍ਹਾਂ ਦਾ ਸਾਹਮਣਾ ਕਰਨਗੇ, ਜਿਵੇਂ ਕਿ ਉਸ ਦਿਨ ਅੱਲ੍ਹਾ ਤਾਅਲਾ ਦਾ ਦੀਦਾਰ ਅਤੇ ਉਸਦੇ ਨਾਲ ਮੁਲਾਕਾਤ, ਉਹਨਾਂ ਦੇ ਸੱਜੇ ਜਾਂ ਖੱਬੇ ਹੱਥਾਂ ਵਿੱਚ ਅਮਲਾਂ ਦੇ ਰਿਕਾਰਡ ਪ੍ਰਾਪਤ ਕਰਨਾ, ਪੁੱਛਗਿੱਛ, ਅਤੇ ਹੋਰ ਬਹੁਤ ਸਾਰੇ ਭਾਰੀ ਅਤੇ ਪਰੇਸ਼ਾਨ ਕਰਨ ਵਾਲੇ ਮਾਮਲੇ ਜੋ ਉਸ ਮਹਾਨ ਦਿਨ ਅਤੇ ਉਸ ਭਿਆਨਕ ਘਟਨਾ ਲਈ ਤੈਅ ਕੀਤੇ ਗਏ ਹਨ।

ਪੁਲ ਸਿਰਾਤ ਤੋਂ ਲੰਘਣਾ, ਮੀਜ਼ਾਨ, ਰਿਕਾਰਡ ਬੁੱਕਾਂ ਨੂੰ ਫੈਲਾਉਣਾ, ਜਿਸ ਵਿੱਚ ਚੰਗੇ ਅਤੇ ਮਾੜੇ ਕੰਮਾਂ ਦੀ ਸਭ ਤੋਂ ਛੋਟੀ ਜਿਹੀ ਜਾਣਕਾਰੀ ਹੁੰਦੀ ਹੈ, ਅਤੇ ਹੋਰ ਮਾਮਲੇ।

(ਤਫ਼ਸੀਲੀ ਜਾਣਕਾਰੀ ਲਈ ਦੇਖੋ ਸ਼ਰਹ ਰਿਸਾਲਾ ਨੀਜਾਤੀਆ ਪ 73, 79-110 ਅਲ ਇਬਾਨਾ ਪ 211-217)

## ਸਫ਼ਆਤ ਉੱਪਰ ਇਮਾਨ

ਅਹਿਲੇ ਦੀਨ, ਅਹਿਲੇ ਸੁੰਨਤ ਨਬੀ ﷺ ਦੀ ਸਫ਼ਆਤ ਉੱਪਰ ਇਮਾਨ ਰੱਖਦੇ ਹਨ, ਉਹ ਅਹਿਲੇ ਤੌਹੀਦ ਵਿੱਚੋਂ ਗੁਨਾਹਗਾਰਾਂ, ਅਤੇ ਕਬੀਰਾ ਗੁਨਾਹ ਕਰਨ ਵਾਲਿਆਂ ਲਈ ਨਬੀ ﷺ ਦੀ ਸਫ਼ਆਤ ਉੱਪਰ ਇਮਾਨ ਰੱਖਦੇ ਹਨ ਜਿਵੇਂ ਕਿ ਅੱਲ੍ਹਾ ਦੇ ਰਸੂਲ ﷺ ਤੋਂ ਇਸ ਬਾਰੇ ਸਹੀ ਹਦੀਸਾਂ ਰਵਾਇਤ ਹੋਈਆਂ ਹਨ।

ਅਨਸ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ ﷺ ਨੇ ਫ਼ਰਮਾਇਆ
ਕਿ ਮੇਰੀ ਸਫ਼ਆਤ (ਸਿਫ਼ਾਰਿਸ਼, ਵਿਚੋਲਗੀ) ਮੇਰੀ ਉੱਮਤ ਦੇ ਕਬੀਰਾ (ਵੱਡੇ) ਗੁਨਾਹ ਕਰਨ ਵਾਲਿਆਂ ਲਈ ਹੈ।
(ਸਹੀ) ਅਬੂ ਦਾਊਦ 4739, ਤਿਰਮੀਜ਼ੀ 2435

[ ਸਫ਼ਆਤ (ਸਿਫ਼ਾਰਿਸ਼, ਵਿਚੋਲਗੀ) ਦੀਆਂ ਕੁਰਆਨ ਅਤੇ ਹਦੀਸ ਵਿੱਚ ਕੁੱਝ ਬੁਨਿਆਦੀ ਸ਼ਰਤਾਂ ਹਨ
1. ਜਿਸ ਦੇ ਲਈ ਸਿਫ਼ਾਰਿਸ਼ ਕੀਤੀ ਜਾਵੇਗੀ, ਅੱਲ੍ਹਾ ਤਾਅਲਾ ਉਸਤੋਂ ਰਾਜ਼ੀ ਹੋਵੇਗਾ, ਮਤਲਬ ਉਹ ਸ਼ਿਰਕ ਤੋਂ ਪਾਕ ਅਤੇ ਅਹਿਲੇ ਤੌਹੀਦ ਵਿੱਚੋਂ ਹੋਵੇਗਾ 21:28
2. ਅੱਲ੍ਹਾ ਤਾਅਲਾ ਦੀ ਇਜਾਜ਼ਤ ਦੇ ਬਗ਼ੈਰ ਸਫ਼ਆਤ ਨਹੀਂ ਹੋ ਸਕੇਗੀ। ਮਤਲਬ ਅੱਲ੍ਹਾ ਤਾਅਲਾ ਦੀ ਮਰਜ਼ੀ ਅਤੇ ਇਰਾਦੇ ਤੋਂ ਬਗ਼ੈਰ ਕੋਈ ਵੀ ਅੱਲ੍ਹਾ ਤਾਅਲਾ ਅੱਗੇ ਸਿਫ਼ਾਰਿਸ਼ ਨਹੀਂ ਕਰ ਸਕੇਗਾ 2:255
3. ਅਤੇ ਅੱਲ੍ਹਾ ਤਾਅਲਾ ਦੀ ਇਜਾਜ਼ਤ ਅਤੇ ਰਜ਼ਾਮੰਦੀ ਤੋਂ ਬਗ਼ੈਰ ਕਿਸੇ ਨੂੰ ਵੀ ਕਿਸੇ ਦੀ ਸਿਫ਼ਾਰਿਸ਼ ਫਾਇਦਾ ਨਹੀਂ ਦੇਵੇਗੀ 53:26
ਇਸ ਬਾਰੇ ਹੋਰ ਜਾਣਕਾਰੀ ਲਈ ਪੜ੍ਹੋ ਕਿਤਾਬ (ਸਫ਼ਆਤ ਦਾ ਸਹੀ ਅਕੀਦਾ)
Download link 1
Download link 2 ]

ਨਬੀ ﷺ ਨੇ ਫ਼ਰਮਾਇਆ ਮੈਨੂੰ ਸਫ਼ਆਤ ਅਤੇ ਜੰਨਤ ਵਿਚ ਅੱਧੀ ਉੱਮਤ ਦੇ ਦਾਖਲੇ ਦੇ ਵਿਚਕਾਰ ਚੋਣ ਕਰਨ ਦੀ ਇਜਾਜ਼ਤ ਦਿੱਤੀ ਗਈ ਸੀ.
ਇਸ ਲਈ ਮੈਂ ਸਿਫਾਰਸ਼ ਦੀ ਚੋਣ ਕੀਤੀ। ਕਿਉਂਕਿ ਇਹ ਜਿਆਦਾ ਲੋਕਾਂ ਨੂੰ ਫ਼ਾਇਦਾ ਦੇਣ ਵਾਲੀ ਅਤੇ ਜਿਆਦਾ ਕਿਫਾਇਤ ਕਰਨ ਵਾਲੀ ਹੈ।
ਕੀ ਤੁਸੀਂ ਸਮਝਦੇ ਹੋ ਕਿ ਇਹ ਮੁੱਤਕੀ (ਪ੍ਰਹੇਜਗਾਰ) ਮੋਮਿਨਾਂ ਲਈ ਹੋਵੇਗੀ?
ਨਹੀਂ, ਸਗੋਂ ਇਹ ਪਾਪੀਆਂ, ਅਪਰਾਧੀਆਂ ਅਤੇ (ਪਾਪਾਂ ਵਿੱਚ) ਲਿੱਬੜੇ ਹੋਏ ਲੋਕਾਂ ਲਈ ਹੋਵੇਗੀ ।
ਸਹੀ, ਮੁਸਨਦ ਅਹਿਮਦ 2/75,
ਇਬਨੇ ਮਾਜਾ 4311(ਸਹੀ)
ਅਸ-ਸੁੰਨਾਹ ਇਬਨੇ ਅਬੀ ਆਸਿਮ 791

[ਇਮਾਮ ਬਰਬਹਾਰੀ ਫ਼ਰਮਾਉਂਦੇ ਹਨ ਕਿ ਕਿਆਮਤ ਦੇ ਦਿਨ ਗੁਨਾਹਗਾਰਾਂ ਲਈ ਨਬੀ ﷺ ਦੀ ਸਫ਼ਆਤ ਅਤੇ ਪੁਲ ਸਿਰਾਤ ਉੱਪਰ ਈਮਾਨ ਰੱਖਣਾ ਜਰੂਰੀ ਹੈ
ਆਪ ﷺ ਗੁਨਾਹਗਾਰਾਂ ਨੂੰ ਜਹੰਨਮ ਦੇ ਪੇਟ ਵਿੱਚੋਂ ਕੱਡ੍ਹਨਗੇ, ਅਤੇ ਹਰ ਨਬੀ ਆਪਣੀ ਉੱਮਤ ਲਈ ਸਿਫ਼ਾਰਿਸ਼ ਕਰੇਗਾ ਇਸੇ ਤਰ੍ਹਾਂ ਸਿੱਦੀਕੀਨ, ਸ਼ਹੀਦ ਅਤੇ ਸਾਲਿਹੀਨ ਵੀ ਸਿਫ਼ਾਰਿਸ਼ ਕਰਨਗੇ (ਅੱਲ੍ਹਾ ਤਾਅਲਾ ਦੀ ਇਜਾਜ਼ਤ ਦੇ ਨਾਲ) ਅਤੇ ਅਖੀਰ ਵਿੱਚ ਅੱਲ੍ਹਾ ਤਾਅਲਾ ਆਪਣੀ ਮੇਹਰਬਾਨੀ ਨਾਲ ਕੁੱਝ ਜਹੰਨਮੀਆਂ ਨੂੰ ਰਿਹਾ ਕਰੇਗਾ ਜਦ ਕਿ ਉਹ ਜਲ ਕੇ ਕੋਲੇ ਬਣ ਚੁੱਕੇ ਹੋਣਗੇ
(ਸ਼ਰਹ ਅਸ ਸੁੰਨਾਹ ਰਕਮ 22, ਪ 66 )
ਸਫ਼ਆਤ ਅਤੇ ਇਸਦੀਆਂ ਕਿਸਮਾਂ ਲਈ ਦੇਖੋ
ਅਲ ਬਿਦਾਆ ਵਨ ਨਿਹਾਆ ਜ 2, ਪ 139]

[ਇਮਾਮ ਇਬਨੇ ਕੁਦਾਮਾ ਦਾ ਕਹਿਣਾ ਹੈ ਕਿ ਅੱਲ੍ਹਾ ਦੇ ਨਬੀ ﷺ (ਕਬੀਰਾ ਗੁਨਾਹ ਕਰਨ ਵਾਲਿਆਂ ਲਈ ਸਿਫ਼ਾਰਿਸ਼ ਕਰਨਗੇ ਉਨ੍ਹਾਂ ਨੂੰ ਇਸ ਹਾਲਤ ਵਿੱਚ ਜਹੰਨਮ ਵਿੱਚੋਂ ਬਾਹਰ ਕੱਢਿਆ ਜਾਵੇਗਾ ਕਿ ਉਹ ਸੜਕੇ ਕੋਲੇ ਹੋ ਜਾਣਗੇ
ਇਸੇ ਤਰ੍ਹਾਂ, ਹੋਰ ਨਬੀ, ਨੇਕ ਲੋਕ ਅਤੇ ਫ਼ਰਿਸ਼ਤਿਆਂ ਨੂੰ ਵੀ ਆਗਿਆ ਦਿੱਤੀ ਜਾਵੇਗੀ

ਅੱਲ੍ਹਾ ਤਾਅਲਾ ਫਰਮਾਉਂਦੇ ਹਨ
ਅਤੇ ਉਹ ਕਿਸੇ ਲਈ ਸਿਫ਼ਾਰਿਸ਼ ਨਹੀਂ ਕਰ ਸਕਦੇ ਸਿਵਾਏ ਉਸ ਵਿਅਕਤੀ ਦੇ ਜਿਸ ਨਾਲ ਅੱਲ੍ਹਾ ਖੁਸ਼ ਹੈ ਅਤੇ ਜੋ ਅੱਲ੍ਹਾ ਤੋਂ ਡਰਦਾ ਹੈ
21: 28
ਕੋਈ ਵੀ ਕਦੇ ਵੀ ਕਾਫ਼ਿਰ (ਮੁਸ਼ਰੀਕੀਨ) ਲਈ ਸਿਫਾਰਸ਼ ਨਹੀਂ ਕਰੇਗਾ।
(ਲੁਮਾਤ ਅਲ-ਇਤਕਾਦ ਪੰਨਾ 128)

ਇਸ ਅੱਕੀਦੇ ਬਾਰੇ ਹੋਰ ਪੜ੍ਹਨ ਲਈ ਦੇਖੋ
ਸਹੀ ਬੁਖਾਰੀ 236
ਅਕੀਦਾ ਵਾਸਤੀਆ (ਪੰਨਾ 18-19)
ਉਸੂਲ ਸੁੰਨਾਹ ਨੰਬਰ: 34
ਇਮਾਮ ਅਬੀ ਬਕਰ ਬਿਨ ਅਬੀ ਦਾਊਦ ਅਲ-ਸਾਜਿਸਤਾਨੀ ਦੁਆਰਾ ਅਲ-ਮੰਜ਼ੂਮਤ ਅਲ-ਹਯਾਤ: 316
ਸ਼ਰਹ ਅਲ-ਅਕੀਦਾ ਤਹਾਵੀਆ ਪੰਨਾ 229-239 ]

ਹਜ਼ਰਤ ਅਬੂ ਹੁਰੈਰਾ (ਰਜ) ਬਿਆਨ ਕਰਦੇ ਹਨ ਕਿ ਉਨ੍ਹਾਂ ਨੇ ਕਿਹਾ, ਹੇ ਅੱਲ੍ਹਾ ਦੇ ਰਸੂਲ ﷺ ! ਕਿਆਮਤ ਦੇ ਦਿਨ ਤੁਹਾਡੀ ਸਫ਼ਆਤ (ਸਿਫ਼ਾਰਸ਼ ) ਦੀ ਸਭ ਤੋਂ ਵੱਧ ਸਆਦਤ ਕਿਸ ਨੂੰ ਹਾਸਿਲ ਹੋਵੇਗੀ ? ਤਾਂ ਅੱਲ੍ਹਾ ਦੇ ਨਬੀ ﷺ ਨੇ ਕਿਹਾ, ਹੇ ਅਬੂ ਹੁਰੈਰਾ, ਮੈਨੂੰ ਯਕੀਨ ਸੀ ਕਿ ਤੁਹਾਡੇ ਤੋਂ ਪਹਿਲਾਂ ਕੋਈ ਵੀ ਮੈਨੂੰ ਇਸ ਬਾਰੇ ਨਹੀਂ ਪੁੱਛੇਗਾ। ਕਿਉਂਕਿ ਮੈਂ ਹਦੀਸ ਬਾਰੇ ਤੁਹਾਡੀ ਹਿਰਸ ਦੇਖੀ ਹੈ। ਸੁਣੋ ! ਕਿਆਮਤ ਦੇ ਦਿਨ ਮੇਰੀ ਸਿਫ਼ਾਰਸ਼  ਤੋਂ ਸਭ ਤੋਂ ਵੱਧ ਫ਼ੈਜ਼ਜਾਬ ਉਹ ਵਿਅਕਤੀ ਹੋਵੇਗਾ ਜੋ ਸੱਚੇ ਦਿਲ ਨਾਲ "ਲਾ ਇਲਾਹਾ ਇੱਲ ਲੱਲ ਲਾਹ" ਕਹੇਗਾ।
ਅਤ-ਤੌਹੀਦ ਇਬਨੇ ਖੁਜੈਮਾ 444
ਸਹੀ ਬੁਖ਼ਾਰੀ 99

[ਅਤੇ ਇਸ ਹਦੀਸ ਤੋਂ ਸਾਫ ਜਾਹਿਰ ਹੈ ਕਿ ਜਿਹੜੇ ਲੋਕ ਹਦੀਸ ਏ ਰਸੂਲ ਉੱਪਰ ਹਿਰਸ ਕਰਦੇ ਹਨ ਅਤੇ ਉਸਦੇ ਇਲਮ ਨੂੰ ਮਹਿਫ਼ੂਜ਼ ਰੱਖਦੇ ਹਨ, ਅੱਲ੍ਹਾ ਅਤੇ ਉਸਦੇ

ਰਸੂਲ ਉਸਤੋਂ ਖੁਸ ਹਨ, ਅਤੇ ਇਹ ਫ਼ਜ਼ੀਲਤ ਅਹਿਲੇ ਹਦੀਸ ਨੂੰ ਹਾਸਿਲ ਹੈ, ਜਿਆਦਾ ਜਾਣਕਾਰੀ ਲਈ ਦੇਖੋ
(ਸ਼ਰਫ ਅਸਹਾਬੁਲ ਹਦੀਸ ਖਤੀਬ ਬਗਦਾਦੀ)]

## ਹੌਜ ਏ ਕੌਸਰ ਉੱਤੇ ਇਮਾਨ ਅਤੇ ਫੈਸਲੇ ਦੇ ਦਿਨ ਦੇ ਮਾਮਲੇ

ਅਸਹਾਬੁਲ ਹਦੀਸ ਇਮਾਨ ਰੱਖਦੇ ਹਨ
ਹੌਜ ਏ ਕੌਸਰ ਉੱਤੇ, ਅਤੇ ਉਹ ਇਮਾਨ ਰੱਖਦੇ ਹਨ ਕਿ
ਅਹਿਲੇ ਤੌਹੀਦ ਦੇ ਇੱਕ ਗਿਰੋਹ ਦਾ ਜੰਨਤ ਵਿੱਚ ਬਿਨਾਂ ਕਿਸੇ ਹਿਸਾਬ-ਕਿਤਾਬ ਦੇ ਦਾਖਿਲ ਹੋਣਾ[1]
ਅਤੇ ਇੱਕ ਗਿਰੋਹ ਦਾ ਆਸਾਨ ਹਿਸਾਬ-ਕਿਤਾਬ ਹੋਣ ਤੋਂ ਬਾਅਦ ਬਿਨਾਂ ਕਿਸੇ ਅਜ਼ਾਬ ਦੇ ਜੰਨਤ ਵਿੱਚ ਦਾਖਿਲ ਹੋਣਾ
ਅਤੇ ਕੁੱਝ ਅਹਿਲੇ ਤੌਹੀਦ ਜੋ ਗੁਨਾਹਗਾਰ ਹਨ, ਉਹਨਾਂ ਦੇ ਅੱਗ ਵਿੱਚ ਦਾਖਿਲ ਹੋਣ ਅਤੇ ਫਿਰ ਇਸ ਤੋਂ ਅਜ਼ਾਦ ਕਰ ਦਿੱਤੇ ਜਾਣ[2] ,ਅਤੇ ਬਾਅਦ ਵਿੱਚ ਆਪਣੇ ਜੰਨਤੀ ਭਾਈਆਂ ਨਾਲ, ਜਿਹੜੇ ਸਬਕਤ ਲੇ ਗਏ ਸੀ, ਮਿਲ ਜਾਣ ਉੱਤੇ ਇਮਾਨ ਰੱਖਦੇ ਹਨ।
ਅਤੇ ਇਸ ਗੱਲ ਉੱਪਰ ਯਕੀਨੀ ਇਲਮ ਰੱਖਦੇ ਹਨ, ਤੌਹੀਦ ਪਰਸਤ ਗੁਨਾਹਗਾਰ ਲੋਕ ਹਮੇਸ਼ਾ-ਹਮੇਸ਼ਾ ਲਈ ਜਹੰਨਮ ਵਿੱਚ ਨਹੀਂ ਰਹਿਣਗੇ, ਅਤੇ ਨਾ ਹੀ ਉਸ ਵਿੱਚ ਹਮੇਸ਼ਾ ਲਈ ਛੱਡ ਦਿੱਤੇ ਜਾਣਗੇ।
ਅਤੇ ਬੇਸ਼ੱਕ ਕਾਫਿਰ ਲੋਕ ਹਮੇਸ਼ਾ ਜਹੰਨਮ ਵਿੱਚ ਰਹਿਣਗੇ ਅਤੇ ਕਦੇ ਇਸ ਵਿੱਚੋਂ ਕੱਢੇ ਨਹੀਂ ਜਣਗੇ, ਅਤੇ ਨਾ ਹੀ ਉਹਨਾਂ ਤੋਂ ਕਿਸੇ ਤੌਬਾ ਦੀ ਮੰਗ ਕੀਤੀ ਜਾਵੇਗੀ, ਅਤੇ ਨਾ ਹੀ ਉਹਨਾਂ ਤੋਂ ਅਜ਼ਾਬ ਨੂੰ ਹਲਕਾ ਕੀਤਾ ਜਾਵੇਗਾ, ਅਤੇ ਉਹ ਬਿਲਕੁਲ ਹੀ ਮਾਯੂਸ ਹੋਣਗੇ, ਜਦਕਿ ਅੱਲ੍ਹਾ ਤਾਅਲਾ ਅਹਿਲੇ ਈਮਾਨ ਵਿਚਲੇ ਨਾ-ਫ਼ਰਮਾਨਾਂ ਨੂੰ ਹਮੇਸ਼ਾ ਲਈ (ਅੱਗ) ਵਿੱਚ ਨਹੀਂ ਛੱਡੇਗਾ।

[ਅੱਲ੍ਹਾ ਤਾਅਲਾ ਦਾ ਫਰਮਾਨ ਹੈ ਕਿ
ਅਜ਼ਾਬ ਉਹਨਾਂ ਤੋਂ ਕਦੇ ਵੀ ਹਲਕਾ ਨਹੀਂ ਕੀਤਾ ਜਾਵੇਗਾ, ਅਤੇ ਉਹ ਉਸ ਵਿੱਚ ਮਾਯੂਸ (ਡੂੰਘੇ ਪਛਤਾਵੇ, ਦੁੱਖਾਂ ਅਤੇ ਨਿਰਾਸ਼ਾ ਦੇ ਨਾਲ ਤਬਾਹੀ ਵਿੱਚ ਡੁੱਬੇ) ਪਏ ਰਹਿਣਗੇ। 43:75
ਅਤੇ ਅਸੀਂ ਅਚਾਨਕ (ਹੀ) ਉਨ੍ਹਾਂ ਨੂੰ (ਸਜ਼ਾ ਵਿੱਚ) ਫੜ ਲਿਆ, ਅਤੇ ਵੇਖੋ! ਉਹ ਬਿਲਕੁਲ ਹੀ ਨਿਰਾਸ਼ ਹੋ ਗਏ (ਡੂੰਘੇ ਪਛਤਾਵੇ ਅਤੇ ਦੁੱਖਾਂ ਨਾਲ ਤਬਾਹੀ ਵਿੱਚ ਡੁੱਬ ਗਏ ਸਨ) 6:44 ]

[1. 70 ਹਜਾਰ, ਬਿਨਾਂ ਹਿਸਾਬ ਕਿਤਾਬ ਦੇ ਜੰਨਤੀ
ਇਮਰਾਨ ਬਿਨ ਹੁਸੈਨ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ ﷺ ਨੇ ਕਿਹਾ, ਮੇਰੀ ਉੱਮਤ ਦੇ ਸੱਤਰ ਹਜ਼ਾਰ ਲੋਕ ਬਿਨਾਂ ਹਿਸਾਬ ਦੇ ਜੰਨਤ ਵਿੱਚ ਦਾਖਲ ਹੋਣਗੇ, ਸਹਾਬਾ ਨੇ ਪੁੱਛਿਆ, ਹੇ ਅੱਲ੍ਹਾ ਦੇ ਰਸੂਲ ﷺ ! ਉਹ ਲੋਕ ਕੌਣ ਹਨ? ਤਾਂ ਨਬੀ ﷺ ਨੇ ਕਿਹਾ, ਉਹ ਅਜਿਹੇ ਲੋਕ ਹਨ ਜੋ (ਰੁਕੀਆ) ਦਮ ਨਹੀਂ ਕਰਵਾਉਂਦੇ, ਤਾਤਈਯੁਰ (ਕਿਸੇ ਚੀਜ ਨੂੰ ਮਾੜਾ ਸ਼ਗਨ ਨਹੀਂ ਮੰਨਦੇ, ਬਦ-ਸ਼ਗਨੀ ਨਹੀਂ ਲੈਂਦੇ, ਅੰਧ ਵਿਸ਼ਵਾਸੀ ਅਤੇ ਨਿਰਾਸ਼ਾਵਾਦੀ ਸੋਚ ਨਹੀਂ ਰੱਖਦੇ), ਦਾਗਣ ਦੁਆਰਾ ਇਲਾਜ ਨਹੀਂ ਕਰਵਾਉਂਦੇ, ਅਤੇ ਆਪਣੇ ਰੱਬ 'ਤੇ ਪੂਰਾ ਤਵੱਕੁਲ (ਭਰੋਸਾ) ਰੱਖਦੇ ਹਨ.
ਸਹੀ ਮੁਸਲਿਮ 218 ਬੀ (524)
2. ਸਹੀ ਮੁਸਲਿਮ 269]

## ਅਧਿਆਇ: 8

## ਮੋਮਿਨ ਕਿਆਮਤ ਦੇ ਦਿਨ ਅੱਲ੍ਹਾ ਸੁਬਹਾਨਾ ਵ ਤਾਅਲਾ ਦਾ ਦੀਦਾਰ ਕਰਨਗੇ

ਅਹਿਲੇ ਸੁੰਨਤ ਇਸ ਗੱਲ ਦੀ ਗਵਾਹੀ ਦਿੰਦੇ ਹਨ ਕਿ ਬੇਸ਼ੱਕ ਮੋਮਿਨ ਕਿਆਮਤ ਦੇ ਦਿਨ ਆਪਣੇ ਰੱਬ ਨੂੰ ਆਪਣੀਆਂ ਅੱਖਾਂ ਨਾਲ ਵੇਖਣਗੇ। ਉਹ ਆਪਣੇ ਰੱਬ ਨੂੰ ਵੇਖਣਗੇ, ਜਿਵੇਂ ਕਿ ਅੱਲ੍ਹਾ ਦੇ ਨਬੀ ﷺ ਤੋਂ ਸਹੀ ਹਦੀਸਾਂ ਵਿੱਚ ਇਸ ਬਾਰੇ ਰਵਾਇਤ ਕੀਤਾ ਗਿਆ ਹੈ,
ਨਬੀ ﷺ ਨੇ ਫ਼ਰਮਾਇਆ, ਕਿ ਯਕੀਨਨ, ਤੁਸੀਂ ਆਪਣੇ ਰੱਬ ਨੂੰ ਇਸ ਤਰ੍ਹਾਂ ਵੇਖੋਗੇ, ਜਿਵੇਂ ਕਿ ਤੁਸੀਂ ਚੌਦਵੀਂ ਰਾਤ ਦੇ ਚੰਦ ਨੂੰ ਦੇਖਦੇ ਹੋ (ਜਿਵੇਂ ਕਿ ਤੁਸੀਂ ਚੰਦਰ ਮਹੀਨੇ ਦੀ 14 ਤਰੀਕ ਨੂੰ ਪੂਰਾ ਚੰਦ ਦੇਖ ਸਕਦੇ ਹੋ)
[ਅਤ ਤੌਹੀਦ ਇਬਨੇ ਖੁਜ਼ੈਮਾਂ
ਅਸ਼ ਸ਼ਰੀਆ ਅੱਜੁਰੀ
ਸਹੀ ਬੁਖਾਰੀ 554
ਸਹੀ ਮੁਸਲਿਮ 633]

ਸਮਾਨਤਾ [ਜਿਸਦਾ ਹਦੀਸ ਵਿੱਚ ਜ਼ਿਕਰ ਕੀਤਾ ਗਿਆ ਹੈ] ਦੋ ਕਿਸਮਾਂ ਦੇ ਦੇਖਣ ਦੇ ਵਿਚਕਾਰ ਹੈ, ਨਾ ਕਿ ਦੋ ਚੀਜ਼ਾਂ ਦੇ ਵਿਚਕਾਰ.
[(ਅਤੇ ਇਸ ਹਦੀਸ ਵਿੱਚ ਸਮਾਨਤਾ ਰੂਈਅਤ ਦੀ ਰੂਈਅਤ ਨਾਲ ਹੈ, ਨਾ ਕਿ ਪ੍ਰਤੱਖ (ਚੌਂਦ੍ਹਵੀਂ ਰਾਤ ਦੇ ਚੰਦਰਮਾ) ਦੀ ਪ੍ਰਤੱਖ (ਅੱਲ੍ਹਾ) ਨਾਲ ਅਤੇ ਰੂਈਅਤ ਨਾਲ ਸਬੰਧਤ ਹਦੀਸਾਂ ਨੂੰ ਅਲ-ਇੰਤਸਾਰ ਵਿੱਚ ਉਹਨਾਂ ਦੀਆਂ ਸਨਦਾਂ ਸਮੇਤ ਦੇਖਿਆ ਜਾ ਸਕਦਾ ਹੈ।]

[ਬੇਸ਼ੱਕ, ਇਹ ਕੁਰਆਨ ਅਤੇ ਸਹੀ ਹਦੀਸ ਦੁਆਰਾ ਸਾਬਤ ਹੁੰਦਾ ਹੈ ਕਿ ਮੋਮਿਨ ਕਿਆਮਤ ਦੇ ਦਿਨ ਅੱਲ੍ਹਾ ਸੁਬਹਾਨਾ ਵ ਤਾਅਲਾ ਦਾ ਦੀਦਾਰ ਕਰਨਗੇ, ਅਤੇ ਇਹ ਗੱਲ ਸਾਬਿਤ ਕਰਦੀ ਹੈ ਕਿ ਅਹਿਲੇ ਹਦੀਸ ਅਤੇ ਅਹਿਲੇ ਬਿਦਾਅਤ ਦੇ ਕੁਰਆਨ ਨੂੰ ਸਮਝਣ ਦੇ ਸਿਧਾਂਤ ਵੱਖਰੇ ਹਨ। ਉਹਨਾਂ ਅਹਿਲੇ ਬਿਦਾਅਤ ਦੇ ਬਾਤਿਲ ਉਸੂਲਾਂ

ਵਿੱਚ ਇੱਕ ਉਸੂਲ ਇਹ ਵੀ ਹੈ ਕਿ ਖਬਰ ਏ ਵਾਹਿਦ ਕੁਰਆਨ ਦੀ ਤਫ਼ਸੀਰ, ਅਹਕਾਮ ਅਤੇ ਅਕੀਦੇ ਲਈ ਕਾਫੀ ਨਹੀਂ ਹੈ
(ਉਸੂਲ ਏ ਸ਼ਾਸ਼ੀ ਪ 97)

ਇਸ ਅਕੀਦੇ ਬਾਰੇ ਬੇਸ਼ੁਮਾਰ ਦਲੀਲਾਂ ਮੌਜੂਦ ਹਨ
ਜਿਵੇਂ ਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ
(ਉੱਚੇ) ਸਿੰਘਾਸਨਾਂ (ਸੁਸ਼ੋਭਿਤ ਪਲੰਘਾਂ, ਸਜਾਏ ਹੋਏ ਤਖਤਾਂ) ਉੱਤੇ (ਬੈਠੇ), (ਸਭ ਕੁਝ) ਵੇਖ ਰਹੇ ਹੋਣਗੇ।
83:35
(ਹੇਠਾਂ ਵੀ ਵੇਖਣਗੇ ਕਿ ਕਿਵੇਂ ਕਾਫ਼ਰਾਂ ਨੂੰ ਜਹੰਨਮ ਦੀ ਅੱਗ ਵਿੱਚ ਸਜ਼ਾ ਦਿੱਤੀ ਜਾ ਰਹੀ ਹੈ ਜਿਸਦਾ ਉਹ ਇਨਕਾਰ ਕਰਦੇ ਸਨ ਅਤੇ ਮਜ਼ਾਕ ਕਰਦੇ ਸਨ)

ਅਤੇ ਅਹਿਸਾਨ (ਨੇਕ ਅਮਲ) ਕਰਨ ਵਾਲਿਆਂ ਲਈ ਭਲਾਈ (ਸਭ ਤੋਂ ਉੱਤਮ ਇਨਾਮ, ਅਰਥਾਤ ਜੰਨਤ) ਹੈ ਅਤੇ ਮਜੀਦ ਕੁੱਝ ਹੋਰ ਵੀ (ਅਤੇ ਉਨ੍ਹਾਂ ਲਈ ਇਸ ਤੋਂ ਵੀ ਵੱਧ ਹੈ ਭਾਵ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਦੀਦਾਰ ਕਰਨ ਦਾ ਸਨਮਾਨ)
10:26

ਉੱਥੇ ਉਹਨਾਂ ਕੋਲ ਉਹ ਸਭ ਕੁਝ ਹੋਵੇਗਾ ਜੋ ਉਹ ਚਾਹੁੰਦੇ ਹਨ, ਅਤੇ ਸਾਡੇ ਕੋਲ (ਉਹਨਾਂ ਲਈ) ਮਜੀਦ ਹੋਰ ਵੀ (ਇਨਾਮ) ਹੈ (ਭਾਵ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਦੀਦਾਰ ਕਰਨ ਦਾ ਇਨਾਮ)
50:35

ਇਹਨਾਂ ਆਇਤਾਂ ਦੀ ਸਲਫ਼ ਦੁਆਰਾ ਕੀਤੀ ਗਈ ਤਫ਼ਸੀਰ ਵਿੱਚ ਦੇਖਿਆ ਜਾ ਸਕਦਾ ਹੈ ਕਿ 'ਮਜੀਦ' ਭਾਵ ਹੋਰ ਵੀ ਇਨਾਮ ਹੈ, ਤੋਂ ਮੁਰਾਦ ਅੱਲ੍ਹਾ ਸੁਬਹਾਨਾ ਵ ਤਾਅਲਾ ਦਾ ਦੀਦਾਰ ਹੈ

ਇਮਾਮ ਅਬੂ ਬਕਰ ਅਲ-ਮਰਵਜ਼ੀ (ਰਹਿ) ਕਹਿੰਦੇ ਹਨ, ਮੈਂ ਇਮਾਮ ਅਹਿਮਦ ਬਿਨ ਹੰਬਲ (ਰਹਿ) ਨੂੰ ਉਨ੍ਹਾਂ ਹਦੀਸਾਂ ਬਾਰੇ ਪੁੱਛਿਆ ਜਿਨ੍ਹਾਂ ਵਿੱਚ ਕਿਆਮਤ ਦੇ ਦਿਨ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਦੀਦਾਰ ਦਾ ਜ਼ਿਕਰ ਆਉਂਦਾ ਹੈ ਅਤੇ ਜਹਮੀਆਂ ਜੋ ਹਮੇਸ਼ਾਂ ਉਨ੍ਹਾਂ (ਹਦੀਸਾਂ) ਦਾ ਇਨਕਾਰ ਕਰਦੇ ਹਨ ਤਾਂ ਉਹਨਾਂ ਨੇ ਜਵਾਬ ਦਿੱਤਾ ਕਿ ਉਹ ਸਾਰੀਆਂ ਹਦੀਸਾਂ ਸਹੀ ਹਨ ਅਤੇ ਅਸੀਂ ਉਹਨਾਂ ਦੀ ਤਸਦੀਕ ਕਰਦੇ ਹਾਂ ਅਤੇ ਅਸੀਂ ਉਨ੍ਹਾਂ ਨੂੰ ਅੱਗੇ ਬਿਆਨ ਕਰਦੇ ਹਾਂ ਜਿਵੇਂ ਉਹ (ਹਦੀਸਾਂ) ਸਾਡੇ ਕੋਲ ਪਹੁੰਚੀਆਂ ਹਨ।
(ਤਬਕਾਤ ਅਲ ਹਨਾਬਿਲਾ 1156)

ਮੁਹੰਮਦ ਬਿਨ ਮੁਸਅਬ (ਰਹਿ) ਨੇ ਕਿਹਾ, ਜੋ ਵਿਅਕਤੀ ਇਹ ਦਾਅਵਾ ਕਰਦਾ ਹੈ ਕਿ ਅੱਲ੍ਹਾ ਤਾਅਲਾ ਕਿਆਮਤ ਦੇ ਦਿਨ ਸਾਡੇ ਨਾਲ ਕਲਾਮ (ਗੱਲ) ਨਹੀਂ ਕਰੇਗਾ ਅਤੇ ਉਸ ਨੂੰ ਦੇਖਿਆ ਨਹੀਂ ਜਾਵੇਗਾ,ਤਾਂ ਉਹ ਕਾਫ਼ਰ ਹੈ।
(ਕਿਤਾਬ ਅਸ-ਸਿਫ਼ਾਤ ਦਾਰਾਕੁਤਨੀ ਰਕਮ 64)

ਕਿਆਮਤ ਦੇ ਦਿਨ, ਇਨ੍ਹਾਂ ਅੱਖਾਂ ਨਾਲ ਅੱਲ੍ਹਾ ਤਾਅਲਾ ਦਾ ਦੀਦਾਰ ਬਰਹੱਕ ਹੈ, ਜਿਵੇਂ ਚੌਦਵੀਂ ਦੀ ਰਾਤ ਨੂੰ ਚੰਦਰਮਾ ਨੂੰ ਵੇਖਣ ਵਿੱਚ ਕੋਈ ਚੀਜ਼ ਹਾਇਲ ਨਹੀਂ ਹੁੰਦੀ (ਕੋਈ ਚੀਜ਼ ਦੇਖਣ ਤੋਂ ਨਹੀਂ ਰੋਕਦੀ), ਉਸੇ ਤਰ੍ਹਾਂ ਅੱਲ੍ਹਾ ਤਾਅਲਾ ਦੇ ਦੀਦਾਰ ਵਿੱਚ ਵੀ ਕੋਈ ਚੀਜ਼ ਹਾਇਲ ਨਹੀਂ ਹੋਵੇਗੀ। ਕੁਝ ਲੋਕ ਕਹਿੰਦੇ ਹਨ ਕਿ ਰੂਈਅਤ (ਅੱਲ੍ਹਾ ਤਾਅਲਾ ਦਾ ਦੀਦਾਰ) ਕਿਸੇ ਮਕਾਨ (ਜਗ੍ਹਾ) ਅਤੇ ਜੇਹਤ (ਦਿਸ਼ਾ) ਵਿਚ ਨਹੀਂ ਹੋਵੇਗੀ, ਇਹ ਕਿਰਨ ਅਤੇ ਸ਼ੀਸ਼ੇ ਵਿਚਲੀ ਦੂਰੀ ਅਤੇ ਕਿਰਨ ਦੇ ਸੰਪਰਕ ਦੁਆਰਾ ਪ੍ਰਾਪਤ ਨਹੀਂ ਹੋਵੇਗੀ, ਪਰ ਕਿਤਾਬ ਅਤੇ ਸੁੰਨਤ ਇਸ ਬਾਰੇ ਚੁੱਪ ਹਨ।

ਇਸ ਬਾਰੇ ਹਦੀਸਾਂ ਤਵਾਤੁਰ ਤੱਕ ਪਹੁੰਚੀਆਂ ਹੋਈਆਂ ਹਨ,
ਅਤੇ ਇਸ ਬਾਰੇ ਕੁਰਆਨ ਦੀ ਇਹ ਆਇਤ
ਉਸ ਦਿਨ ਕੁਝ ਚਿਹਰੇ ਨਾਦਿਰਾਹ (ਤਰੋ-ਤਾਜ਼ਾ, ਚਮਕਦਾਰ) ਹੋਣਗੇ।
ਆਪਣੇ ਰੱਬ (ਅੱਲ੍ਹਾ) ਦੀ ਤਰਫ ਦੇਖਣ ਵਾਲੇ
75:22-23
ਸਪਸ਼ਟ ਅਤੇ ਨਿਸ਼ਚਿਤ ਦਲੀਲ ਹੈ

ਸਲਫ਼-ਏ-ਸਾਲੀਹੀਨ ਅਤੇ ਮੁਜਤਾਹਿਦ ਇਮਾਮਾਂ ਦਾ ਇਸ ਉੱਤੇ ਇੱਜਮਾ (ਸਹਿਮਤੀ) ਹੈ। ਵਿਸਤ੍ਰਿਤ ਚਰਚਾ ਲਈ ਦੇਖੋ
ਸ਼ਰਹ ਰਿਸਾਲਾ ਨੀਜਾਤੀਯਾਹ (ਪੰਨਾ 58-61)
ਸ਼ਰਹ ਉਸੁਲ-ਅਸ-ਸੁੰਨਾਹ ਹੁਮੈਦੀ (ਪੰਨਾ 66-67)]

## ਅਧਿਆਇ: 9

## ਜੰਨਤ ਅਤੇ ਜਹੰਨਮ, ਇਹਨਾਂ ਦੇ ਮੱਖਲੂਕ ਹੋਣ, ਅਤੇ ਇਹ ਕਦੇ ਵੀ ਫਨਾ ਨਾ ਹੋਣਗੀਆਂ, ਬਾਰੇ ਇਮਾਨ

ਅਹਿਲੇ ਸੁੰਨਤ ਇਹ ਗਵਾਹੀ ਦਿੰਦੇ ਹਨ ਕਿ
ਜੰਨਤ ਅਤੇ ਜਹੰਨਮ ਦੋਵੇਂ ਮੱਖਲੂਕ ਹਨ।
ਉਹ ਸਦੀਵੀ ਹਨ, ਕਦੇ ਖਤਮ ਨਹੀਂ ਹੋਣਗੀਆਂ।
ਜੰਨਤ ਦੇ ਵਾਸੀ ਕਦੇ ਵੀ ਇਸ ਤੋਂ ਬਾਹਰ ਨਹੀਂ ਕੱਢੇ ਜਾਣਗੇ।
ਅਤੇ ਇਸੇ ਤਰ੍ਹਾਂ ਜਹੰਨਮ ਦੇ ਵਾਸੀ ਵੀ,ਕਦੇ ਇਸ ਤੋਂ ਬਾਹਰ ਨਹੀਂ ਕੱਢੇ ਜਾਣਗੇ ਇਹ ਉਹ ਲੋਕ ਹਨ ਜੋ ਜਹੰਨਮ ਲਈ ਪੈਦਾ ਕੀਤੇ ਗਏ ਹਨ, ਉਹ ਇਸ ਵਿੱਚੋਂ ਕਦੇ ਨਹੀਂ ਨਿਕਲਣਗੇ
ਅਤੇ ਫਿਰ ਮੌਤ ਨੂੰ ਹੁਕਮ ਦਿੱਤਾ ਜਾਵੇਗਾ ਅਤੇ ਇਸਨੂੰ ਜੰਨਤ ਅਤੇ ਜਹੰਨਮ ਦੇ ਦਰਮਿਆਨ ਚਾਰ ਦੀਵਾਰੀ ਤੇ ਜ਼ਿਬਾਹ ਕਰ ਦਿੱਤਾ ਜਾਵੇਗਾ,
ਉਸ ਦਿਨ ਇੱਕ ਘੋਸ਼ਣਾ ਕੀਤੀ ਜਾਵੇਗੀ, ਹੇ ਜੰਨਤ ਦੇ ਵਾਸੀਓ ! ਹਮੇਸ਼ਾ ਜੰਨਤ ਵਿੱਚ ਰਹੋਗੇ, ਤੁਹਾਡੇ ਲਈ ਹੈ ਸਦੀਵੀ ਜੀਵਨ, ਮੌਤ ਤੋਂ ਬਿਨਾਂ!
ਅਤੇ ਹੇ ਜਹੰਨਮ ਦੇ ਵਾਸੀਓ ! ਹਮੇਸ਼ਾ ਜਹੰਨਮ ਵਿੱਚ ਰਹੋਗੇ, ਅਤੇ ਕਦੇ ਮੌਤ ਨਹੀਂ।

ਇਹ ਸਾਰੇ ਮਾਮਲੇ ਅੱਲ੍ਹਾ ਦੇ ਨਬੀ ﷺ ਦੀਆਂ ਸਹੀ ਹਦੀਸਾਂ ਵਿੱਚ ਵਾਰਿਦ ਹਨ
[ ਸਹੀ ਬੁਖਾਰੀ 4730
ਸਹੀ ਮੁਸਲਿਮ 2849
ਮੁਸਨਦ ਅਬੀ ਯਾਅਲਾ 2889
ਅਲ-ਮੁਜ਼ਮ ਅਲ-ਔਸਤ ਤਬਰਾਨੀ 3672
ਅਲ-ਜ਼ਵਾਇਦ 18633 ]

## ਅਧਿਆਇ: 10

## ਇਮਾਨ ਕੌਲ ਅਤੇ ਅਮਲ ਦਾ ਨਾਮ ਹੈ, ਇਮਾਨ ਦਾ ਉਤਰਾਅ-ਚੜ੍ਹਾਅ

ਇਮਾਨ ਕੌਲ ਅਤੇ ਅਮਲ ਦਾ ਨਾਮ ਹੈ, ਇਤਾਅਤ (ਆਗਿਆਕਾਰੀ) ਨਾਲ ਵੱਧਦਾ ਹੈ ਅਤੇ ਨਾ-ਫ਼ਰਮਾਨੀ (ਅਣਆਗਿਆਕਾਰੀ) ਨਾਲ ਘੱਟਦਾ ਹੈ।
ਅਤੇ ਅਹਿਲੇ ਹਦੀਸ ਦੇ ਅਕੀਦੇ ਵਿੱਚੋਂ ਇੱਕ ਇਹ ਵੀ ਹੈ ਕਿ ਬੇਸ਼ੱਕ ਇਮਾਨ ਕੌਲ, ਅਮਲ ਅਤੇ ਮਾਰਫ਼ਤ (ਇਲਮ) ਦਾ ਨਾਮ ਹੈ, ਇਤਾਅਤ ਨਾਲ ਵੱਧਦਾ ਹੈ ਅਤੇ ਗੁਨਾਹ ਨਾਲ ਘੱਟਦਾ ਹੈ।

ਮੁਹੰਮਦ ਇਬਨੇ ਅਲੀ ਇਬਨੇ ਹਸਨ ਇਬਨੇ ਸ਼ਕੀਕ (ਰਹਿ) ਨੇ ਕਿਹਾ, ਕਿ ਮੈਂ ਅਬੂ ਅਬਦਿੱਲਾ ਅਹਿਮਦ ਇਬਨੇ ਹੰਬਲ (ਰਹਿ) ਨੂੰ ਇਮਾਨ ਬਾਰੇ, ਇਸ ਦੇ ਉਤਰਾਅ-ਚੜ੍ਹਾਅ ਬਾਰੇ ਪੁੱਛਿਆ।
ਤਾ ਉਹਨਾਂ ਨੇ ਕਿਹਾ ਸਾਨੂੰ ਅਲ-ਹਸਨ ਇਬਨੇ ਮੂਸਾ ਅਲ-ਅਸ਼ਯਾਬ, ਹੱਮਾਦ ਇਬਨੇ ਸਲਮਾਹ ਤੋਂ, ਉਹਨਾਂ ਨੇ ਅਬੂ ਜਾਫਰ ਖਾਤਮੀ ਤੋਂ, ਉਹ ਆਪਣੇ ਪਿਤਾ ਤੋਂ, ਅਤੇ ਉਹ ਆਪਣੇ ਦਾਦਾ ਉਮੈਰ ਇਬਨੇ ਹਬੀਬ ਤੋਂ ਬਿਆਨ ਕੀਤਾ।
ਉਮੈਰ ਇਬਨੇ ਹਬੀਬ (ਰਹਿ) ਨੇ ਕਿਹਾ, ਇਮਾਨ ਵਧਦਾ ਅਤੇ ਘਟਦਾ ਹੈ
ਤਾਂ ਕਿਹਾ ਗਿਆ ਕਿ, ਇਸ ਦੇ ਵਧਣ ਅਤੇ ਘਟਣ ਦਾ ਕੀ ਅਰਥ ਹੈ?
ਤਾਂ ਉਹਨਾ ਨੇ ਜਵਾਬ ਦਿੱਤਾ, ਕਿ ਜਦੋਂ ਵੀ ਅਸੀਂ ਅੱਲ੍ਹਾ ਦਾ ਜ਼ਿਕਰ ਅਤੇ ਤਸ਼ਬੀਹ ਕਰਦੇ ਹਾਂ ਅਤੇ ਉਸ ਦੀ ਵਡਿਆਈ ਕਰਦੇ ਹਾਂ ਤਾਂ ਇਹ ਵਧਦਾ ਹੈ ਅਤੇ ਜਦੋਂ ਅਸੀਂ ਇਸਤੋਂ ਅਣਜਾਣ ਅਤੇ ਅਤੇ ਭੁੱਲਣਹਾਰ ਹੋ ਜਾਂਦੇ ਹਾਂ ਤਾਂ ਇਹ ਘਟਦਾ ਹੈ।

[ਅਸ ਸੁੰਨਾਹ ਅਬਦੁੱਲਾ ਬਿਨ ਅਹਿਮਦ 444, 498
ਅਸ ਸੁੰਨਾਹ ਖੱਲਾਲ 1141
ਤਬਕਾਤ ਇਬਨੇ ਸਾਦ 4/381]

ਯਹਯਾ ਇਬਨੇ ਸੁਲੇਮ ਨੇ ਫ਼ਰਮਾਇਆ ਕਿ ਉਹਨਾਂ ਨੇ ਇਮਾਨ ਬਾਰੇ ਫਿਕਾਹ ਦੇ ਦਸ ਉੱਲਮਾ ਨੂੰ ਪੁੱਛਿਆ, ਤਾਂ ਸਾਰਿਆਂ ਨੇ ਇਹ ਜਵਾਬ ਦਿੱਤਾ, ਕਿ ਇਹ [ਦੋਵੇਂ] ਕੌਲ ਅਤੇ ਅਮਲ ਹੈ।

ਉਹਨਾਂ ਨੇ ਕਿਹਾ:

ਮੈਂ ਹਿਸ਼ਾਮ ਇਬਨੇ ਹਸਾਨ (ਰਹਿ) ਨੂੰ (ਇਮਾਨ ਬਾਰੇ) ਪੁੱਛਿਆ, ਉਹਨਾਂ ਨੇ ਕਿਹਾ, ਕਿ ਇਹ ਕੌਲ ਅਤੇ ਅਮਲ ਹੈ।

ਮੈਂ ਇਬਨੇ ਜੁਰੇਜ (ਰਹਿ) ਨੂੰ ਵੀ ਪੁੱਛਿਆ, ਉਹਨਾਂ ਨੇ ਕਿਹਾ, ਕਿ ਇਹ ਕੌਲ ਅਤੇ ਅਮਲ ਹੈ।

ਮੈਂ ਸੁਫਯਾਨ ਅਥ-ਥੌਰੀ (ਰਹਿ) ਨੂੰ ਵੀ ਪੁੱਛਿਆ, ਉਹਨਾਂ ਨੇ ਕਿਹਾ, ਕਿ ਇਹ ਕੌਲ ਅਤੇ ਅਮਲ ਹੈ।

ਮੈਂ ਅਲ-ਮੁਥੰਨਾ ਇਬਨੇ ਸੱਬਾਹ (ਰਹਿ) ਨੂੰ ਵੀ ਪੁੱਛਿਆ, ਉਹਨਾਂ ਨੇ ਕਿਹਾ, ਕਿ ਇਹ ਕੌਲ ਅਤੇ ਅਮਲ ਹੈ।

ਮੈਂ ਮੁਹੰਮਦ ਇਬਨੇ ਅਬਦੁੱਲਾ ਇਬਨੇ ਅਮਰ ਇਬਨੇ ਉਸਮਾਨ (ਰਹਿ) ਨੂੰ ਵੀ ਪੁੱਛਿਆ ,ਉਹਨਾਂ ਨੇ ਕਿਹਾ, ਕਿ ਇਹ ਕੌਲ ਅਤੇ ਅਮਲ ਹੈ।

ਮੈਂ ਮੁਹੰਮਦ ਇਬਨੇ ਮੁਸਲਿਮ ਅਤ-ਤੈਫੀ (ਰਹਿ) ਨੂੰ ਵੀ ਪੁੱਛਿਆ, ਉਹਨਾਂ ਨੇ ਕਿਹਾ, ਕਿ ਇਹ ਕੌਲ ਅਤੇ ਅਮਲ ਹੈ।

ਮੈਂ ਫੁਜ਼ੈਲ ਇਬਨੇ ਇਆਜ਼ (ਰਹਿ) ਨੂੰ ਵੀ ਪੁੱਛਿਆ, ਉਹਨਾਂ ਨੇ ਕਿਹਾ, ਕਿ ਇਹ ਕੌਲ ਅਤੇ ਅਮਲ ਹੈ।

ਮੈਂ ਨਾਫੇ ਇਬਨੇ ਉਮਰ ਅਲ-ਜੁਮਹੀ (ਰਹਿ) ਨੂੰ ਵੀ ਪੁੱਛਿਆ, ਉਹਨਾਂ ਨੇ ਕਿਹਾ, ਕਿ ਇਹ ਕੌਲ ਅਤੇ ਅਮਲ ਹੈ।

ਮੈਂ ਸੂਫਯਾਨ ਇਬਨੇ ਉਯਾਏਨਾਹ (ਰਹਿ) ਨੂੰ ਵੀ ਪੁੱਛਿਆ, ਉਹਨਾਂ ਨੇ ਕਿਹਾ, ਕਿ ਇਹ ਕੌਲ ਅਤੇ ਅਮਲ ਹੈ।
ਸਨਦ ਹਸਨ ਅਸ਼-ਸ਼ਰੀਆ ਅੱਜੂਰੀ 242, ਰਕਮ 282-286

ਹੁਮਾਇਦੀ (ਰਹਿ) ਨੇ ਕਿਹਾ, ਮੈਂ ਸੁਫਯਾਨ ਇਬਨੇ ਉਯਾਨਹ (ਰਹਿ) ਨੂੰ ਇਹ ਕਹਿੰਦੇ ਸੁਣਿਆ, ਕਿ ਇਮਾਨ ਕੌਲ ਅਤੇ ਅਮਲ ਦਾ ਨਾਮ ਹੈ, ਇਹ ਵਧਦਾ ਵੀ ਅਤੇ ਘਟਦਾ ਵੀ ਹੈ।
ਤਾਂ ਉਸਦੇ ਭਰਾ, ਇਬਰਾਹੀਮ ਇਬਨੇ ਉਯਾਨਹ ਨੇ ਉਸਨੂੰ ਕਿਹਾ, ਹੇ ਅਬੂ ਮੁਹੰਮਦ! ਕੀ ਤੁਸੀਂ ਮੰਨਦੇ ਹੋ ਕਿ ਇਹ ਸੱਚਮੁੱਚ ਵਿੱਚ ਘਟਦਾ ਹੈ?
ਤਾਂ ਉਹਨਾਂ ਨੇ ਜਵਾਬ ਦਿੱਤਾ, ਐ ਲੜਕੇ, ਚੁੱਪ ਕਰ! ਬੇਸ਼ੱਕ ਇਹ ਘਟਦਾ ਹੈ, ਇਹ ਸਭ, ਇੱਥੋਂ ਤੱਕ ਕਿ ਇਸ ਵਿੱਚੋਂ ਕੁਝ ਨਹੀਂ ਬਚਦਾ!
ਸਹੀ, ਅਸ਼-ਸ਼ਰੀਆ ਅੱਜੂਰੀ 232
ਅਲ ਇਬਾਨਾ ਅਲ ਕੁਬਰਾ ਇਬਨੇ ਬੱਤਾ 817

[ਇਮਾਨ ਦਾ ਘੱਟ ਜਾਂ ਵੱਧ ਹੋਣਾ ਬਹੁਤ ਮਹੱਤਵਪੂਰਨ ਮੁੱਦਾ ਹੈ।
ਇਸ ਮੁੱਦੇ ਨੂੰ ਰਿਸਾਲਹ ਨਜਾਤੀਯਾਹ (ਪੰਨਾ 85-86) ਅਤੇ ਉਸੂਲ ਸੁੰਨਾਹ ਹੁਮੈਦੀ (ਪੰਨਾ 44-47) ਵਿੱਚ ਵਿਸਤ੍ਰਿਤ ਤੌਰ 'ਤੇ ਦੇਖਿਆ ਜਾ ਸਕਦਾ ਹੈ।
ਅੱਲ੍ਹਾ ਤਾਅਲਾ  ਨੇ ਸੂਰਾਹ ਕਹਫ਼ ਦੇ ਨੌਜਵਾਨਾਂ ਬਾਰੇ ਕਿਹਾ ਕਿ ਉਹ ਨੌਜਵਾਨ ਸਨ ਜਿਨ੍ਹਾਂ ਨੇ ਇਮਾਨ ਲਿਆਂਦਾ ਅਤੇ ਅੱਲ੍ਹਾ ਨੇ ਉਨ੍ਹਾਂ ਦੇ ਇਮਾਨ ਨੂੰ ਵਧਾਇਆ। ਇਸ ਮਾਮਲੇ ਵਿੱਚ ਮੁਰਜੀ ਇੱਕ ਬੰਨੇ ਹਨ, ਜਿਹਨਾਂ ਨੇ ਇਸ ਮਾਮਲੇ ਵਿੱਚ ਢਿੱਲ ਵਰਤੀ ਅਤੇ ਅਮਲ ਨੂੰ ਇਮਾਨ ਦਾ ਹਿੱਸਾ ਨਾ ਮੰਨਿਆਂ ਅਤੇ ਦੂਜੇ ਬੰਨੇ ਖਾਰਿਜੀ ਹਨ, ਜੋ ਇਸ ਮਾਮਲੇ ਵਿੱਚ ਹਿੰਸਕ ਹਨ, ਅਤੇ ਕਬੀਰਾ ਗੁਨਾਹ ਕਰਨ ਵਾਲਿਆਂ ਨੂੰ ਸਦਾ ਲਈ ਜਹੰਨਮੀਂ ਮੰਨਦੇ ਹਨ,

ਅੱਲ੍ਹਾ ਤਾਅਲਾ ਸਾਨੂੰ ਹਿਦਾਅਤ ਪ੍ਰਦਾਨ ਕਰੇ, ਅਤੇ ਇਹਨਾਂ ਗੁੰਮਰਾਹ ਸੰਪਰਦਾਵਾਂ ਤੋਂ ਬਚਣ ਅਤੇ ਕੁਰਆਨ ਅਤੇ ਸੁੰਨਤ ਨੂੰ ਮਜ਼ਬੂਤੀ ਨਾਲ ਫੜਨ ਦੀ ਸਮਰੱਥਾ ਬਖਸ਼ੇ]

ਅਲ-ਵਲੀਦ ਇਬਨੇ ਮੁਸਲਿਮ (ਰਹਿ) ਨੇ ਕਿਹਾ, ਮੈਂ ਅਲ-ਓਜ਼ਾਈ (ਰਹਿ), ਮਾਲਿਕ (ਰਹਿ) , ਅਤੇ ਸਈਦ ਇਬਨੇ ਅਬਦਿਲ-ਅਜ਼ੀਜ਼ (ਰਹਿ) ਨੂੰ ਸੁਣਿਆ ਹੈ ਜੋ ਉਨ੍ਹਾਂ ਸਾਰਿਆਂ ਦੀ ਨਿੰਦਾ ਅਤੇ ਰੱਦ ਕਰਦੇ ਸਨ ਜੋ ਕਹਿੰਦੇ ਸਨ ਕਿ ਇਮਾਨ ਬਿਨਾਂ ਅਮਲ ਦੇ ਸਿਰਫ਼ ਇਕਰਾਰ ਕਰਨਾ  (ਗਵਾਹੀ ਦੇਣਾ) ਹੈ। ਅਤੇ ਉਹ [ਜਵਾਬ ਵਿੱਚ] ਕਹਿੰਦੇ ਕਿ ਅਮਲਾਂ ਤੋਂ ਬਿਨਾਂ ਕੋਈ ਇਮਾਨ ਨਹੀਂ ਹੈ।
ਸਹੀ, ਅਸ-ਸੁੰਨਾਹ ਅਬਦੁੱਲਾ ਇਬਨੇ ਅਹਿਮਦ 556
ਸ਼ਰਹ ਅਲ ਐਤਕਾਦ ਲਾਲਿਕਈ 1586

ਮੈਂ ਆਖਦਾ ਹਾਂ, ਜਿਸ ਇਨਸਾਨ ਦੀ ਆਗਿਆਕਾਰੀ ਅਤੇ ਨੇਕੀਆਂ ਜਿਆਦਾ ਹੋਣ, ਤਾਂ ਉਹ ਇਮਾਨ ਵਿੱਚ ਉਸ ਵਿਅਕਤੀ ਨਾਲੋਂ ਵਧੇਰੇ ਸੰਪੂਰਨ ਹੈ ਜਿਸਦੀ ਆਗਿਆਕਾਰੀ-ਨੇਕੀਆਂ ਘੱਟ, ਨਾ ਫ਼ਰਮਾਨੀ, ਅਣਗਹਿਲੀ ਅਤੇ ਨੇਕੀਆਂ ਨੂੰ ਖਤਮ ਕਰਨ ਵਾਲੇ ਅਮਲ ਜਿਆਦਾ ਹਨ।

ਅਹਿਮਦ ਇਬਨੇ ਸਈਦ ਅਰ-ਰਿਬਾਤੀ (ਰਹਿ) ਨੇ ਕਿਹਾ, ਅਬਦੁੱਲਾ ਇਬਨੇ ਤਾਹਿਰ (ਰਹਿ) ਨੇ ਮੈਨੂੰ ਕਿਹਾ, ਹੇ ਅਹਿਮਦ! ਤੁਸੀਂ ਉਨ੍ਹਾਂ ਲੋਕਾਂ ਨੂੰ (ਮਤਲਬ ਮੁਰਜੀਆ ਫਿਰਕੇ ਵਾਲਿਆਂ ਨੂੰ) ਨਾ-ਵਾਕਫ਼ ਹੋਣ ਦੇ ਕਾਰਨ ਨਫ਼ਰਤ ਕਰਦੇ ਹੋ, ਪਰ ਮੈਂ ਉਨ੍ਹਾਂ ਤੋਂ ਵਾਕਫ਼ ਹੋਣ ਦੇ ਕਾਰਨ ਉਹਨਾਂ ਨੂੰ ਨਫ਼ਰਤ ਕਰਦਾ ਹਾਂ!
ਉਨ੍ਹਾਂ ਦੀ ਪਹਿਲੀ ਗੱਲ ਇਹ ਹੈ ਕਿ ਉਹ ਹਾਕਮ ਦੀ ਇਤਾਅਤ (ਸ਼ਾਸਕ ਦੀ ਆਗਿਆਕਾਰੀ) ਵਿੱਚ ਇਮਾਨ ਨਹੀਂ ਰੱਖਦੇ।
ਦੂਜਾ ਇਹ ਹੈ ਕਿ ਇਮਾਨ ਦੇ ਵੱਖ ਵੱਖ ਦਰਜੇ ਵਿੱਚ ਇਮਾਨ ਨਹੀਂ ਰੱਖਦੇ।(ਇਮਾਨ ਦੇ ਵਧਣ ਅਤੇ ਘਟਣ ਵਿੱਚ ਵਿਸ਼ਵਾਸ ਨਹੀਂ ਕਰਦੇ)
ਅੱਲ੍ਹਾ ਦੀ ਕਸਮ, ਮੈਂ ਆਪਣੇ ਆਪ ਨੂੰ ਇਹ ਕਹਿਣ ਦੀ ਵੀ ਇਜਾਜ਼ਤ ਨਹੀਂ ਦਿੰਦਾ ਕਿ ਮੇਰਾ ਇਮਾਨ ਯਹਯਾ ਇਬਨੇ ਯਹਯਾ (ਰਹਿ) ਵਰਗਾ ਹੈ, ਜਾਂ ਅਹਿਮਦ ਇਬਨੇ ਹੰਬਲ (ਰਹਿ) ਦੇ ਇਮਾਨ ਵਰਗਾ ਹੈ, ਜਦੋਂ ਕਿ ਉਹ ਕਹਿੰਦੇ ਹਨ, ਕਿ ਸਾਡਾ ਇਮਾਨ

ਜਿਬਰਾਇਲ (ਅਲੈਈ-ਹਿਸ-ਸਲਾਮ) ਅਤੇ ਮੀਕਾਈਲ (ਅਲੈਈ-ਹਿਸ-ਸਲਾਮ) ਵਰਗਾ ਹੈ!
ਸਨਦ ਸਹੀ, ਤਬਕਾਤ ਅਲ ਹਨਾਬਿਲਾਹ 7109

ਇਸਹਾਕ ਇਬਨੇ ਇਬਰਾਹੀਮ ਅਲ-ਹੰਦਲੀ (ਰਹਿ) ਨੇ ਕਿਹਾ,
ਜਦੋਂ ਇਬਨੇ ਮੁਬਾਰਕ (ਰਹਿ) ਰੇਅ (ਸ਼ਹਿਰ) ਵਿੱਚ ਪਹੁੰਚਿਆ, ਤਾਂ ਇੱਕ ਉਪਾਸਕ ਉਸ ਕੋਲ ਆਇਆ, ਮੇਰੇ ਖਿਆਲ ਵਿੱਚ ਉਹ ਖਵਾਰਿਜ਼ ਫਿਰਕੇ ਨਾਲ ਸਬੰਧਿਤ ਸੀ। ਉਸ ਨੇ ਕਿਹਾ, ਹੇ ਅਬੂ ਅਬਦਰ-ਰਹਿਮਾਨ! ਤੁਸੀਂ ਉਸ ਵਿਅਕਤੀ ਬਾਰੇ ਕੀ ਕਹਿੰਦੇ ਹੋ ਜੋ ਜ਼ਿਨਾ ਕਰਦਾ ਹੈ, ਚੋਰੀ ਕਰਦਾ ਹੈ ਅਤੇ ਸ਼ਰਾਬ ਪੀਂਦਾ ਹੈ?
ਤਾਂ ਉਹਨਾਂ ਨੇ ਜਵਾਬ ਦਿੱਤਾ, ਮੈਂ ਉਸ ਨੂੰ ਇਮਾਨ ਦੇ ਘੇਰੇ ਵਿੱਚੋਂ ਬਾਹਰ ਨਹੀਂ ਕੱਢਦਾ।
ਤਾਂ ਉਸ ਆਦਮੀ ਨੇ ਫਿਰ ਕਿਹਾ, ਹੇ ਅਬੂ ਅਬਦਰ-ਰਹਿਮਾਨ! ਬੁਢਾਪੇ ਵਿਚ, ਤੂੰ ਮੁਰਜੀ ਬਣ ਗਿਆ ਹੈਂ?
ਤਾਂ ਇਬਨੇ ਮੁਬਾਰਕ ਨੇ ਜਵਾਬ ਦਿੱਤਾ, ਤੂੰ ਮੁਰਜ਼ੀਆ ਫਿਰਕੇ ਨੂੰ ਮੇਰੇ ਸਾਹਮਣੇ ਨਾ ਲਿਆ। (ਕਿਉਂਕਿ) ਉਹ ਤਾਂ ਕਹਿੰਦੇ ਹਨ, ਕਿ ਸਾਡੇ ਨੇਕ ਅਮਲ ਕੁਬੂਲ ਕਰ ਲਏ ਗਏ ਹਨ, ਅਤੇ ਸਾਡੇ ਗੁਨਾਹ ਮਾਫ਼ ਹੋ ਗਏ ਹਨ। ਅਗਰ ਮੈਂ ਇਹ ਜਾਣ ਲਵਾਂ ਕਿ ਮੇਰਾ ਇੱਕ ਵੀ ਨੇਕ ਅਮਲ ਕੁਬੂਲ ਹੋ ਗਿਆ ਹੈ, ਤਾਂ ਮੈਂ ਆਪਣੇ ਆਪ ਨੂੰ ਜੰਨਤ ਵਿੱਚ ਹੋਣ ਦਾ ਐਲਾਨ ਕਰ ਦੇਵਾਂ!

ਫਿਰ ਉਸਨੇ (ਅਲ-ਹਾਕਿਮ) ਨੇ ਇੱਕ ਰਵਾਇਤ ਦਾ ਜ਼ਿਕਰ ਕੀਤਾ
ਕਿ ਉਮਰ ਇਬਨੇ ਅਲ-ਖੱਤਾਬ (ਰਜ਼ੀ ਅੱਲਾਹੂ ਅਨਹੂ) ਨੇ ਫ਼ਰਮਾਇਆ, ਜੇ ਅਬੂ ਬਕਰ (ਰਜ਼ੀ ਅੱਲਾਹੂ ਅਨਹੂ) ਦੇ ਇਮਾਨ ਨੂੰ ਧਰਤੀ ਵਾਲਿਆਂ ਵਿੱਚੋਂ ਹਰ ਕਿਸੇ ਦੇ ਇਮਾਨ ਦੇ ਮੁਕਾਬਲੇ ਤੋਲਿਆ ਜਾਵੇ, ਤਾਂ ਇਹ ਉਹਨਾਂ ਤੋਂ ਵੱਧ ਜਾਵੇਗਾ।
ਫ਼ਜ਼ਾਇਲੇ ਸਹਾਬਾ, ਅਹਿਮਦ 653
ਅਸ-ਸੁੰਨਾਹ ਅਬਦੁੱਲਾਹ ਇਬਨੇ ਅਹਿਮਦ 649-650

ਅਲ-ਹੁਸੈਨ ਇਬਨੇ ਹਰਬ, ਅਹਿਮਦ ਇਬਨੇ ਹਰਬ ਅਜ਼-ਜ਼ਾਹਿਦ ਦਾ ਭਰਾ, ਜਿਸ ਨੇ ਕਿਹਾ, ਮੈਂ ਗਵਾਹੀ ਦਿੰਦਾ ਹਾਂ ਕਿ ਅਹਿਮਦ ਇਬਨੇ ਹਰਬ (ਰਹਿ) ਦਾ ਦੀਨ ਜਿਸ 'ਤੇ

ਉਸਨੇ ਅੱਲ੍ਹਾ ਦੀ ਇਬਾਦਤ ਕੀਤੀ ਸੀ ਉਹ ਇਹ ਸੀ ਕਿ ਇਮਾਨ ਕੌਲ ਅਤੇ ਅਮਲ ਦਾ ਨਾਮ ਹੈ, ਅਤੇ ਇਹ ਵਧਦਾ ਅਤੇ ਘਟਦਾ ਹੈ।
ਸਨਦ ਹਸਨ (ਮਾਰਿਫਾਤੁ ਉਲੂਮ ਅਲ ਹਦੀਸ ਹਾਕਿਮ 157)

[1.ਖਵਾਰਿਜ਼-ਇਹ ਉਹ ਫ਼ਿਰਕਾ ਹੈ, ਜੋ ਸੱਯਦਨਾ ਅਲੀ ਬਿਨ ਅਬੀ ਤਾਲਿਬ (ਰਜ਼ੀ ਅੱਲਾਹੂ ਅਨਹੂ) ਦੇ ਵਿਰੁੱਧ ਨਿਕਲਿਆ, ਅਤੇ ਉਹ ਵੱਡੇ ਗੁਨਾਹ ਕਰਨ ਵਾਲੇ ਨੂੰ ਕਾਫ਼ਰ ਆਖਦੇ ਸਨ, ਉਹ ਸੱਯਦਨਾ ਉਸਮਾਨ (ਰਜ਼ੀ ਅੱਲਾਹੂ ਅਨਹੂ) ਅਤੇ ਸੱਯਦਨਾ ਅਲੀ (ਰਜ਼ੀ ਅੱਲਾਹੂ ਅਨਹੂ) ਨੂੰ ਕਾਫ਼ਰ ਕਹਿੰਦੇ ਸਨ। ਉਹ ਸਤਾਈ ਸੰਪਰਦਾਵਾਂ ਵਿੱਚ ਵੰਡੇ ਹੋਏ ਸਨ, ਜਿਨ੍ਹਾਂ ਵਿੱਚੋਂ ਕੁਝ ਦੇ ਨਾਮ ਹੇਠ ਲਿਖੇ ਅਨੁਸਾਰ ਹਨ। ਅਲ-ਹੁਰੂਰੀਆ, ਅਜ਼ਦਾਹ, ਅਨ-ਨਵਾਸਿਬ, ਅਲ-ਮਾਰਕਾ

2.ਮੁਰਜੀਆ-ਇਨ੍ਹਾਂ ਦੀਆਂ ਤਿੰਨ ਕਿਸਮਾਂ ਹਨ,
(ਇੱਕ ਉਹ ਜੋ ਆਖਦੇ ਹਨ ਕਿ ਇਮਾਨ ਸਿਰਫ਼ ਦਿਲ ਤੋਂ ਤਸਦੀਕ ਦਾ ਨਾਮ ਹੈ, ਦੂਜੇ ਆਖਦੇ ਹਨ ਕਿ ਸਿਰਫ਼ ਜ਼ੁਬਾਨ ਤੋਂ ਇਕਰਾਰ ਕਾਫੀ ਹੈ, ਇੱਕ ਆਖਦੇ ਹਨ ਕਿ ਸਿਰਫ਼ ਅੱਲ੍ਹਾ ਦੇ ਹੋਣ ਦਾ ਇਲਮ ਹੋ ਜਾਣਾ ਕਾਫੀ ਹੈ, ਇਹਨਾਂ ਵਿੱਚੋਂ ਜਿਆਦਾਤਰ ਇਹ ਆਖਦੇ ਹਨ ਕਿ ਇਮਾਨ ਜ਼ੁਬਾਨ ਤੋਂ ਇਕਰਾਰ ਅਤੇ ਦਿਲ ਤੋਂ ਤਸਦੀਕ ਕਰਨਾ ਹੈ,ਇਹ ਅਮਲ ਨੂੰ ਇਮਾਨ ਦਾ ਹਿੱਸਾ ਨਹੀਂ ਮੰਨਦੇ) ਇਹ ਖਵਾਰੀਜ਼ ਤੋਂ ਬਾਅਦ ਸ਼ੁਰੂ ਹੋਏ, ਇਹਨਾਂ ਦਾ ਮੰਨਣਾ ਹੈ ਕਿ ਇਮਾਨ ਵਿੱਚ ਕੋਈ ਵਾਧ-ਘਾਟ ਨਹੀਂ ਹੁੰਦੀ, ਗੁਨਾਹ ਕਰਨ ਨਾਲ ਕੋਈ ਨੁਕਸਾਨ ਨਹੀਂ ਹੁੰਦਾ, ਉਨ੍ਹਾਂ ਅਨੁਸਾਰ ਇਮਾਨ ਸਿਰਫ ਦਿਲ ਨਾਲ ਵਿਸ਼ਵਾਸ ਕਰਨਾ ਹੈ. ਅਤੇ ਉਹ ਖਿਆਲ ਕਰਦੇ ਹਨ ਕਿ ਕੇਵਲ ਕਾਫਿਰ ਹੀ ਜਹੰਨਮ ਵਿੱਚ ਦਾਖਲ ਹੋਣਗੇ। ਉਹ ਸਾਰਿਆਂ ਦੇ ਇਮਾਨ ਨੂੰ ਇੱਕੋ ਜਿਹਾ ਮੰਨਦੇ ਹੋਏ ਕਹਿੰਦੇ ਹਨ ਕਿ ਸਾਡਾ ਇਮਾਨ ਅਬੂ ਬਕਰ (ਰਜ਼ੀ ਅੱਲਾਹੂ ਅਨਹੂ) ਅਤੇ ਉਮਰ (ਰਜ਼ੀ ਅੱਲਾਹੂ ਅਨਹੂ) ਦੇ ਇਮਾਨ ਵਰਗਾ ਹੈ ]

## ਅਧਿਆਇ: 11

### ਕਬੀਰਾ ਗੁਨਾਹ (ਵੱਡੇ ਪਾਪ) ਕਰਨ ਵਾਲੇ ਮੁਸਲਮਾਨ ਕਾਫਿਰ ਨਹੀਂ ਹਨ

ਅਹਿਲੇ ਸੁੰਨਤ ਇਹ ਅਕੀਦਾ ਰੱਖਦੇ ਹਨ ਕਿ ਮੋਮਿਨ ਭਾਂਵੇਂ ਬਹੁਤ ਜਿਆਦਾ ਗੁਨਾਹ ਕਰੇ, ਚਾਹੇ ਕਬੀਰਾ (ਵੱਡੇ) ਹੋਣ ਜਾਂ ਸਗੀਰਾ (ਛੋਟੇ) ਹੋਣ, ਉਸਦੇ ਗੁਨਾਹਾਂ ਦੀ ਵਜ੍ਹਾ ਕਰਕੇ ਉਹ ਕਾਫ਼ਰ ਨਹੀਂ ਬਣ ਜਾਂਦਾ
ਭਾਂਵੇ ਕਿ ਉਹ ਦੁਨੀਆ ਤੋਂ ਬਿਨਾਂ ਤੋਬਾ ਦੇ ਹੀ ਵਫ਼ਾਤ ਪਾ ਜਾਵੇ, ਇਹ ਸ਼ਰਤ ਜਰੂਰੀ ਹੈ ਕਿ ਉਹ ਇੱਖਲਾਸ ਅਤੇ ਤੌਹੀਦ ਤੇ ਮਰਿਆ ਹੋਵੇ, ਫਿਰ ਉਸਦਾ ਮਾਮਲਾ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਸਪੁਰਦ ਹੈ
ਜੇ ਅੱਲ੍ਹਾ ਸੁਬਹਾਨਾ ਵ ਤਾਅਲਾ ਚਾਹੇ, ਤਾਂ ਉਸਨੂੰ ਮਾਫ਼ ਕਰ ਦੇਵੇ ਅਤੇ ਕਿਆਮਤ ਦੇ ਦਿਨ ਉਸਨੂੰ ਸਹੀ ਸਲਾਮਤ, ਸੁਰੱਖਿਅਤ ਅਤੇ ਇਨਾਮ ਦੇ ਕੇ, ਉਸਨੂੰ ਜਹੰਨਮ ਵਿੱਚ ਅਜ਼ਾਬ ਦਿੱਤੇ ਬਿਨਾਂ, ਉਸਦੇ ਗੁਨਾਹਾਂ ਦਾ ਹਿਸਾਬ ਕਿਤਾਬ, ਅਤੇ ਜਵਾਬਦੇਹੀ ਕੀਤੇ ਬਿਨਾਂ, ਉਹ ਗੁਨਾਹ ਅਤੇ ਬੋਝ ਜੋ ਫੈਸਲੇ ਦੇ ਦਿਨ ਤੱਕ ਉਸਦੇ ਨਾਲ ਰਹੇ, ਜੰਨਤ ਵਿੱਚ ਦਾਖਲ ਕਰ ਦੇਵੇ
ਅਤੇ ਅਗਰ ਉਹ ਚਾਹੇ ਤਾਂ ਉਸ ਨੂੰ ਸਜ਼ਾ ਦੇਵੇ, ਅਤੇ ਉਸ ਨੂੰ ਕੁਝ ਸਮੇਂ ਲਈ ਅੱਗ ਦਾ ਅਜ਼ਾਬ ਅਤੇ ਤਸੀਹੇ ਦੇਵੇ, ਜੇ ਅੱਲ੍ਹਾ ਤਾਅਲਾ ਉਸ ਨੂੰ ਸਜ਼ਾ ਦਿੰਦਾ ਹੈ, ਤਾਂ ਉਹ ਉਸ ਨੂੰ ਸਦਾ ਲਈ ਸਜ਼ਾ ਵਿਚ ਨਹੀਂ ਰੱਖੇਗਾ, ਇਸ ਦੀ ਬਜਾਇ (ਉਸ ਦੇ ਗੁਨਾਹਾਂ ਦੀ ਸਜ਼ਾ ਤੋਂ ਬਾਅਦ) ਉਸਨੂੰ ਆਜ਼ਾਦ ਕਰ ਦੇਵੇਗਾ ਅਤੇ ਉਸਨੂੰ ਇਸ ਸਜ਼ਾ ਤੋਂ ਮੁਕਤ ਕਰ ਦੇਵੇਗਾ, ਅਤੇ ਉਸ ਨੂੰ ਜੰਨਤ ਵਿਚ ਵਿੱਚ ਦਾਖਲ ਕਰ ਦੇਵੇਗਾ।

ਅਤੇ ਸਾਡੇ ਸ਼ੇਖ ਅਬੂ ਤੈਯਬ ਸਹਲ ਬਿਨ ਮੁਹੰਮਦ (ਰਹਿ) ਕਹਿੰਦੇ ਸਨ
ਭਾਵੇਂ ਕਿ ਗੁਨਾਹਗਾਰ ਮੋਮਿਨ ਨੂੰ ਜਹੰਨਮ ਦੀ ਅੱਗ ਵਿੱਚ ਸਜ਼ਾ ਦਿੱਤੀ ਜਾਵੇਗੀ, ਪਰ ਉਸਨੂੰ ਇੱਕ ਕਾਫਿਰ ਵਾਂਗ ਜਹੰਨਮ ਦੀ ਅੱਗ ਵਿੱਚ ਨਹੀਂ ਸੁੱਟਿਆ ਜਾਵੇਗਾ, ਅਤੇ ਨਾ ਹੀ ਉਹ ਕਾਫਿਰਾਂ ਵਾਂਗ ਸਦਾ ਲਈ ਅੱਗ ਵਿੱਚ ਰਹੇਗਾ ਅਤੇ ਨਾ ਹੀ ਉਹ ਕਾਫਿਰਾਂ ਦੀ ਬਦਬਖਤੀ ਹੋਣ ਵਾਂਗ ਬਦਬਖਤ ਹੋਵੇਗਾ। ਇਸ ਦਾ ਮਤਲਬ ਹੈ ਕਿ ਕਾਫਿਰਾਂ ਦਾ

ਮੂੰਹ ਅੱਗ ਉੱਤੇ ਪੇਸ਼ ਕੀਤਾ ਜਾਵੇਗਾ ਅਤੇ ਉਸ ਨੂੰ ਪੁੱਠੇ ਮੂੰਹ ਅਤੇ ਭਾਰੀ ਜ਼ੰਜੀਰਾਂ ਵਿੱਚ ਜਕੜ ਕੇ ਸੁੱਟ ਦਿੱਤਾ ਜਾਵੇਗਾ
(ਪਰ) ਗੁਨਾਹਗਾਰ ਮੋਮਿਨ ਅੱਗ ਵਿੱਚ ਅਜਮਾਇਆ ਜਾਵੇਗਾ, ਉਹ ਅੱਗ ਵਿੱਚ ਇਸ ਤਰ੍ਹਾਂ ਦਾਖਿਲ ਹੋਵੇਗਾ, ਜਿਵੇਂ ਸੰਸਾਰ ਵਿੱਚ ਇੱਕ ਅਪਰਾਧੀ, ਬਿਨਾਂ ਬੇਇੱਜ਼ਤੀ ਕੀਤੇ ਅਤੇ ਬਿਨਾਂ ਖਿੱਚੇ ਜੇਲ੍ਹ ਦੀਆਂ ਪੌੜੀਆਂ 'ਤੇ ਚੱਲ ਕੇ ਜੇਲ੍ਹ ਵਿੱਚ ਦਾਖਲ ਹੁੰਦਾ ਹੈ।

ਇਸ ਕੌਲ ਕਿ, ਉਸ ਨੂੰ ਇਸ ਤਰ੍ਹਾਂ ਨਹੀਂ ਸੁੱਟਿਆ ਜਾਵੇਗਾ ਜਿਵੇਂ ਕਾਫਿਰਾਂ ਨੂੰ ਅੱਗ ਵਿੱਚ ਸੁੱਟਿਆ ਜਾਂਦਾ ਹੈ, ਦਾ ਅਰਥ ਹੈ ਇਹ ਹੈ
ਤਾਂ ਕਾਫਿਰ ਦੀ ਜਦੋਂ ਵੀ ਸਾਰੀ ਚਮੜੀ ਗਲ਼ ਸੜ ਜਾਵੇਗੀ ਤਾਂ ਉਸਨੂੰ ਨਵੀਂ ਚਮੜੀ ਵਿੱਚ ਤਬਦੀਲ ਕਰ ਦਿੱਤਾ ਜਾਵੇਗਾ, ਤਾਂ ਜੋ ਉਹ ਸਜ਼ਾ ਦਾ ਸੁਆਦ ਚੱਖ ਸਕੇ।

ਜਿਵੇਂ ਕਿ ਅੱਲ੍ਹਾ ਤਾਆਲਾ ਨੇ ਆਪਣੀ ਕਿਤਾਬ ਵਿਚ ਇਸ ਦਾ ਵਰਣਨ ਕੀਤਾ ਹੈ
ਯਕੀਨਨ ਜਿਨ੍ਹਾਂ ਨੇ ਸਾਡੀਆਂ ਆਇਤ [ਆਇਤਾਂ, ਨਿਸ਼ਾਨੀਆਂ] ਵਿਚ ਕੁਫ਼ਰ ਕੀਤਾ (ਵਿਸ਼ਵਾਸ ਨਹੀਂ ਕੀਤਾ), ਅਸੀਂ ਜਲਦੀ ਹੀ ਉਨ੍ਹਾਂ ਨੂੰ ਅੱਗ ਵਿਚ ਦਾਖਲ ਕਰ ਦਿਆਂਗੇ। ਹਰ ਵਾਰ ਜਦੋਂ ਉਨ੍ਹਾਂ ਦੀ ਚਮੜੀ ਸੜ ਜਾਵੇਗੀ, ਅਸੀਂ ਇਸ ਨੂੰ ਹੋਰ ਚਮੜੀ ਨਾਲ ਬਦਲ ਦੇਵਾਂਗੇ, ਤਾਂ ਜੋ ਉਹ ਲਗਾਤਾਰ ਸਜ਼ਾ ਦਾ ਸੁਆਦ ਚੱਖ ਸਕਣ
4:56

ਦੂਜੇ ਪਾਸੇ ਮੋਮਿਨ, ਤਾਂ ਉਨ੍ਹਾਂ ਦੇ ਚਿਹਰਿਆਂ ਨੂੰ ਅੱਗ ਦਾ ਅਜ਼ਾਬ ਨਹੀਂ ਛੂਹੇਗਾ, ਅਤੇ ਨਾ ਹੀ ਉਹ ਅੰਗ ਜਿਨ੍ਹਾਂ 'ਤੇ ਉਹ ਸਜਦੇ ਕਰਦੇ ਸਨ, ਜਿਵੇਂ ਕਿ ਅੱਲ੍ਹਾ ਤਾਆਲਾ ਨੇ ਸਜਦਾ ਕਰਨ ਦੇ ਅੰਗਾਂ ਉੱਤੇ ਜਹੰਨਮ ਦੀ ਅੱਗ ਨੂੰ ਹਰਾਮ ਕਰ ਦਿੱਤਾ ਹੈ।
ਸਹੀ ਬੁਖਾਰੀ 7437

ਇਸ ਕੌਲ ਕਿ, ਉਸ ਨੂੰ ਜਹੰਨਮ ਵਿੱਚ ਸਦਾ ਲਈ ਨਹੀਂ ਰੱਖਿਆ ਜਾਵੇਗਾ ਜਿਵੇਂ ਕਿ ਕਾਫ਼ਰ ਸਦਾ ਲਈ ਰਹਿਣਗੇ, ਦਾ ਅਰਥ ਹੈ ਇਹ ਹੈ

ਅਸਲ ਵਿੱਚ, ਕਾਫ਼ਰ ਸਦਾ ਲਈ ਜਹੰਨਮ ਵਿੱਚ ਰਹੇਗਾ ਅਤੇ ਉਸਨੂੰ ਇਸ ਵਿੱਚੋਂ ਬਾਹਰ ਨਹੀਂ ਕੱਢਿਆ ਜਾਵੇਗਾ, ਅਤੇ ਅੱਲ੍ਹਾ ਤਾਆਲਾ ਮੋਮਿਨ ਗੁਨਾਹਗਾਰਾਂ ਵਿੱਚੋਂ ਕਿਸੇ ਇੱਕ ਨੂੰ ਵੀ ਸਦਾ ਲਈ ਜਹੰਨਮ ਵਿੱਚ ਨਹੀਂ ਰੱਖੇਗਾ।
ਅਤੇ ਇਸ ਕੌਲ ਕਿ, ਨਾ ਹੀ ਉਹ ਕਾਫਿਰਾਂ ਦੀ ਬਦਬਖਤੀ ਹੋਣ ਵਾਂਗ ਬਦਬਖਤ ਹੋਵੇਗਾ, ਦਾ ਅਰਥ ਹੈ
ਕਿ ਕਾਫ਼ਰ ਅੱਲ੍ਹਾ ਦੀ ਰਹਿਮਤ ਤੋਂ ਮਾਯੂਸ (ਨਿਰਾਸ਼) ਹੋ ਜਾਵੇਗਾ ਅਤੇ ਉਸ ਸਮੇਂ ਕਿਸੇ ਕਿਸਮ ਦੀ ਰਾਹਤ ਦੀ ਉਮੀਦ ਨਹੀਂ ਕਰੇਗਾ.( ਉਹਨਾਂ ਨੂੰ ਕਿਸੇ ਵੀ ਕਿਸਮ ਦੀ ਰਾਹਤ ਵਿੱਚ ਸਾਰੀ ਉਮੀਦ ਗੁਆਉਣ ਵਾਲਾ ਬਣਾ ਦਿੱਤਾ ਜਾਵੇਗਾ)

ਜਿਥੋਂ ਤੱਕ ਮੋਮਿਨਾਂ ਦੀ ਗੱਲ ਹੈ, ਅੱਲ੍ਹਾ ਤਾਅਲਾ ਆਪਣੀ ਰਹਿਮਤ ਨੂੰ ਕਿਸੇ ਵੀ ਸਥਿਤੀ ਵਿੱਚ ਉਨ੍ਹਾਂ ਤੋਂ ਕੱਟਣ ਨਹੀਂ ਦੇਵੇਗਾ (ਉਹ ਕਿਸੇ ਵੀ ਸਥਿਤੀ ਵਿੱਚ ਅੱਲ੍ਹਾ ਦੀ ਰਹਿਮਤ ਤੋਂ ਆਸ ਨਹੀਂ ਹਾਰਨਗੇ), ਅਤੇ ਸਾਰੇ ਮੋਮਿਨਾਂ ਦਾ ਅੰਤ ਜੰਨਤ ਹੋਵੇਗਾ, ਕਿਉਂਕਿ ਇਹ (ਜੰਨਤ) ਉਹ ਹੈ ਜਿਸ ਲਈ ਉਹ ਬਣਾਏ ਗਏ ਸਨ, ਅਤੇ ਉਹ (ਮੋਮਿਨ) ਉਹ ਹਨ ਜਿਹਨਾਂ ਲਈ ਇਹ (ਜੰਨਤ) ਬਣਾਈ ਗਈ ਹੈ,
ਅੱਲ੍ਹਾ ਤਾਅਲਾ ਦੇ ਫ਼ਜ਼ਲ ਅਤੇ ਅਹਿਸਾਨ ਨਾਲ।

## ਅਧਿਆਇ: 12

### ਜਾਣ ਬੁੱਝ ਕੇ ਨਮਾਜ਼ ਛੱਡਣ ਵਾਲੇ ਦਾ ਹੁਕਮ

ਉਸ ਦਾ ਹੁਕਮ ਜੋ ਜਾਣ ਬੁੱਝ ਕੇ ਨਮਾਜ਼ ਛੱਡਦਾ ਹੈ
ਜਾਣ ਬੁੱਝ ਕੇ ਨਮਾਜ਼ ਛੱਡਣ ਵਾਲੇ ਮੁਸਲਮਾਨ ਬਾਰੇ ਉੱਲਮਾ ਅਹਿਲੇ ਹਦੀਸ ਨੇ ਇੱਖਤਿਲਾਫ ਕੀਤਾ ਹੈ,
ਇਮਾਮ ਅਹਿਮਦ ਬਿਨ ਹੰਬਲ (ਰਹਿ) ਅਤੇ ਸਲਫ਼ ਦੇ ਇੱਕ ਸਮੂਹ ਨੇ ਉਸਨੂੰ ਕਾਫ਼ਰ ਕਰਾਰ ਦਿੱਤਾ ਹੈ ਅਤੇ ਇਸ ਕਾਰਨ ਉਸਨੂੰ ਇਸਲਾਮ ਦੇ ਦਾਇਰੇ ਤੋਂ ਬਾਹਰ ਕਰ ਦਿੱਤਾ ਹੈ।
ਉਹਨਾਂ ਨੇ ਅਜਿਹਾ ਨਬੀ ﷺ ਦੇ ਇਸ ਫਰਮਾਨ ਦੀ ਵਜ੍ਹਾ ਤੋਂ ਕਿਹਾ,
ਕਿ ਨਬੀ ﷺ ਨੇ ਫ਼ਰਮਾਇਆ, ਇਨਸਾਨ ਅਤੇ ਸ਼ਿਰਕ ਦੇ ਦਰਮਿਆਨ ਆੜ ਨਮਾਜ਼ ਹੈ, ਬਸ ਜਿਸਨੇ ਨਮਾਜ਼ ਨੂੰ ਛੱਡਿਆ ਉਸਨੇ ਕੁਫ਼ਰ ਕੀਤਾ।
[ਬੇਸ਼ੱਕ ਮਨੁੱਖ ਅਤੇ ਸ਼ਿਰਕ ਵ ਕੁਫ਼ਰ ਦੇ ਦਰਮਿਆਨ (ਆੜ) ਨਮਾਜ਼ ਨੂੰ ਛੱਡ ਦੇਣਾ ਹੈ (ਸਹੀ ਮੁਸਲਿਮ 82) ]

[ਇਬਨੇ ਕੱਯਿਮ (ਰਹਿ), ਹਾਫਿਜ਼ ਅਬਦੁਲ ਹੱਕ ਸ਼ਬੀਲੀ (ਰਹਿ) ਤੋਂ ਬਿਆਨ ਕਰਦੇ ਹਨ ਕਿ ਸਹਾਬਾ ਅਤੇ ਉਨ੍ਹਾਂ ਦੇ ਬਾਅਦ ਆਉਣ ਵਾਲੇ, ਜਾਣ ਬੁੱਝ ਕੇ ਨਮਾਜ਼ ਨੂੰ ਛੱਡਣ ਵਾਲਿਆਂ ਨੂੰ ਕਾਫਰ ਕਰਾਰ ਦਿੰਦੇ ਸਨ ।
ਇਹਨਾਂ ਵਿੱਚ ਉਮਰ ਇਬਨੇ ਖੱਤਾਬ, ਮੁਆਜ਼ ਬਿਨ ਜਬਲ, ਅਬਦੁੱਲਾਹ ਇਬਨੇ ਮਸਊਦ, ਅਬਦੁੱਲਾਹ ਇਬਨੇ ਅੱਬਾਸ, ਜਾਬਿਰ, ਅਬੂ ਦਰਦਾ (ਰਜ਼ੀ ਅੱਲਾਹੂ ਅਨਹੁਮ ਅਜਮਾਈਨ) ਅਤੇ ਇਹੀ ਅਲੀ (ਰਜ਼ੀ ਅੱਲਾਹੂ ਅਨਹੂ) ਤੋਂ ਬਿਆਨ ਕੀਤਾ ਗਿਆ ਹੈ.
ਸਹਾਬਾ ਤੋਂ ਬਾਅਦ ਆਉਣ ਵਾਲਿਆਂ ਵਿੱਚ ਅਹਿਮਦ ਬਿਨ ਹੰਬਲ (ਰਹਿ), ਇਸਹਾਕ ਬਿਨ ਰਹਵੇਹ (ਰਹਿ), ਅਬਦੁੱਲਾ ਬਿਨ ਮੁਬਾਰਕ (ਰਹਿ), ਇਬਰਾਹਿਮ ਨਖੀ (ਰਹਿ), ਹਕਮ ਬਿਨ ਅਤੀਆ (ਰਹਿ), ਅਯੂਬ ਸ਼ਖਤਿਆਨੀ (ਰਹਿ), ਅਬੂ

ਦਾਊਦ ਅਤ-ਤਯਾਲਸੀ (ਰਹਿ), ਇਬਨੇ ਹਰਬ (ਰਹਿ) ਆਦਿ ਸ਼ਾਮਲ ਹਨ।
ਵੇਰਵਿਆਂ ਲਈ (ਸਲਾਤ ਵ ਹੁਕਮ ਤਰਕਹਾ ਪ 24-37) ਦੇਖੋ

ਯਾਦ ਰੱਖੋ, ਨਮਾਜ਼ ਤੋਂ ਇਨਕਾਰ ਕਰਨ ਵਾਲੇ ਜਾਂ ਨਮਾਜ਼ ਨੂੰ ਸਥਾਈ ਤੌਰ 'ਤੇ ਛੱਡਣ ਵਾਲੇ ਲਈ ਇੱਕ ਹੀ ਹੁਕਮ ਹੈ, ਪਰ ਇਸ ਵਿੱਚ ਸੁਸਤੀ ਕਰਨ ਵਾਲੇ ਦਾ ਹੁਕਮ ਵੱਖਰਾ ਹੈ।]

ਅਤੇ ਇਮਾਮ ਸ਼ਾਫੀ (ਰਹਿ), ਉਹਨਾਂ ਦੇ ਸਾਥੀ ਅਤੇ ਸਲਫ਼ ਦਾ ਇੱਕ ਸਮੂਹ ਇਸ ਦਿਸ਼ਾ ਵੱਲ ਗਿਆ ਹੈ ਕਿ ਜਦੋਂ ਤੱਕ ਉਹ ਨਮਾਜ਼ ਦੇ ਫ਼ਰਜ਼ ਦਾ ਯਕੀਨ ਰੱਖਦਾ ਹੈ, ਉਸਨੂੰ ਕਾਫ਼ਰ ਘੋਸ਼ਿਤ ਨਹੀਂ ਕੀਤਾ ਜਾਵੇਗਾ।
ਅਤੇ ਇਸ ਕਾਰਨ ਉਹ ਸਜ਼ਾ ਦੇ ਲਾਇਕ ਨਹੀਂ ਹੋਵੇਗਾ, ਜਿਵੇਂ ਇੱਕ ਧਰਮ-ਤਿਆਗੀ ਮੌਤ ਦੀ ਸਜ਼ਾ ਦਾ ਹੱਕਦਾਰ ਬਣਦਾ ਹੈ।
ਅਤੇ ਉਹਨਾਂ ਨੇ ਇਸ ਹਦੀਸ ਦੀ ਇਹ ਵਿਆਖਿਆ ਕੀਤੀ ਹੈ ਕਿ ਜਿਸ ਨੇ ਨਮਾਜ਼ (ਦੇ ਫਰਜ਼ ਹੋਣ) ਤੋਂ ਇਨਕਾਰ ਕੀਤਾ ਅਤੇ ਇਸਨੂੰ ਛੱਡ ਦਿੱਤਾ.
ਜਿਵੇਂ ਕਿ ਅੱਲ੍ਹਾ ਤਾਅਲਾ ਨੇ ਯੂਸਫ਼ (ਅਲੈਈ-ਹਿਸ-ਸਲਾਮ) ਬਾਰੇ ਜਾਣਕਾਰੀ ਦਿੱਤੀ ਹੈ।
ਯੂਸਫ (ਅਲੈਈ-ਹਿਸ-ਸਲਾਮ) ਨੇ ਕਿਹਾ
ਕਿ ਬੇਸ਼ੱਕ ਮੈਂ ਅਜਿਹੀ ਕੌਮ ਦੀ ਮਿੱਲਤ ਨੂੰ ਛੱਡ ਦਿੱਤਾ ਹੈ ਜੋ ਅੱਲ੍ਹਾ ਨੂੰ ਨਹੀਂ ਮੰਨਦੇ ਅਤੇ ਪਰਲੋਕ ਨੂੰ ਨਹੀਂ ਲੈਂਦੇ। ਉਹ ਉਨ੍ਹਾਂ ਨੂੰ ਘਰ ਨਹੀਂ ਲਿਆਏ ਤਾਂ ਉਨ੍ਹਾਂ ਨੇ ਉਨ੍ਹਾਂ ਨੂੰ ਜਾਣ ਦਿੱਤਾ ਪਰ ਉਹ ਇਨਕਾਰ ਕਰਦੇ ਹੋਏ ਚਲੇ ਗਏ।
12:37
ਉਹ [ਯੂਸਫ਼ (ਅਲੈਈ-ਹਿਸ-ਸਲਾਮ)] ਅਵਿਸ਼ਵਾਸ ਵਿੱਚ ਨਹੀਂ ਸੀ ਤਾਂ ਜੋ ਉਹ ਇਸ ਤੋਂ ਬਾਹਰ ਨਿਕਲ ਆਵੇ। ਇਸ ਦੀ ਬਜਾਇ, ਉਸਨੇ ਇਸਨੂੰ "ਤਰਕ ਕਰ ਦਿੱਤਾ", ਭਾਵ: ਉਸਨੇ ਸ਼ੁਰੂ ਤੋਂ ਹੀ ਇਸਨੂੰ ਪੂਰੀ ਤਰ੍ਹਾਂ ਰੱਦ ਕਰ ਦਿੱਤਾ [ਬਿਨਾਂ ਕਦੇ ਸਵੀਕਾਰ ਕੀਤੇ]।

## ਅਧਿਆਇ: 13

### ਇਨਸਾਨ ਦੇ ਅਫਆਲ ਦੇ ਮੱਖਲੁਕ ਹੋਣ ਦਾ ਅਕੀਦਾ

ਅਹਿਲੇ ਸੁੰਨਤ ਵਲ ਜਮਾਤ ਦੇ ਅਕੀਦੇ ਵਿੱਚੋਂ ਇਹ ਵੀ ਹੈ ਕਿ ਇਨਸਾਨ ਦੇ ਸਾਰੇ ਅਫ਼ਆਲ ਅੱਲ੍ਹਾ ਤਾਅਲਾ ਦੀ ਮੱਖਲੂਕ ਹਨ, ਉਹ ਇਸ ਵਿੱਚ ਕਿਸੇ ਵੀ ਤਰ੍ਹਾਂ ਦਾ ਸ਼ੱਕ ਅਤੇ ਬਹਿਸ ਨਹੀਂ ਕਰਦੇ। ਉਹ ਇਸ ਅਕੀਦੇ (ਵਿਸ਼ਵਾਸ) ਨੂੰ ਰੱਦ ਕਰਨ ਵਾਲੇ ਅਤੇ ਇਸਦਾ ਵਿਰੋਧ ਕਰਨ ਵਾਲੇ ਕਿਸੇ ਵੀ ਵਿਅਕਤੀ ਨੂੰ ਹਿਦਾਇਤ ਅਤੇ ਸੱਚੇ ਦੀਨ ਉੱਪਰ ਨਹੀਂ ਸਮਝਦੇ।

[ਹੋਰ ਜਾਣਕਾਰੀ ਲਈ ਦੇਖੋ ਇਮਾਮ ਬੁਖਾਰੀ ਦੀ ਕਿਤਾਬ ਖਲਕ ਅਫ਼ਆਲ ਅਲ ਇਬਾਦ]

### ਹਿਦਾਇਤ ਅੱਲ੍ਹਾ ਤਾਅਲਾ ਦੀ ਤਰਫ ਤੋਂ ਹੈ

ਦਿਲਾਂ ਦੀ ਸੇਧ ਅਤੇ ਹਿਦਾਇਤ ਸਿਰਫ਼ ਅੱਲ੍ਹਾ ਤਾਅਲਾ ਦੀ ਤਰਫ ਤੋਂ ਹੈ
ਅਤੇ ਉਹ ਇਹ ਵੀ ਗਵਾਹੀ ਦਿੰਦੇ ਹਨ ਕਿ ਅੱਲ੍ਹਾ ਤਾਅਲਾ ਜਿਸ ਨੂੰ ਚਾਹੁੰਦਾ ਹੈ, ਉਸਨੂੰ ਆਪਣੇ ਦੀਨ ਦੀ ਤਰਫ ਹਿਦਾਇਤ-ਸੇਧ ਦਿੰਦਾ ਹੈ, ਅਤੇ ਜਿਸ ਨੂੰ ਚਾਹੁੰਦਾ ਹੈ, ਗੁੰਮਰਾਹ ਕਰਦਾ ਹੈ। ਜਿਸ ਮਨੁੱਖ ਨੂੰ ਅੱਲ੍ਹਾ ਤਾਅਲਾ ਗੁੰਮਰਾਹ ਕਰਦਾ ਹੈ (ਕੁਰਾਹੇ ਪਾਉਂਦਾ ਹੈ) , ਉਸ ਕੋਲ ਅੱਲ੍ਹਾ ਤਾਅਲਾ ਦੇ (ਕੋਲ ਪੇਸ਼ ਕਰਨ ਲਈ) ਕੋਈ ਸਬੂਤ ਨਹੀਂ ਹੈ ਅਤੇ ਨਾ ਹੀ ਉਸ ਕੋਲ ਕੋਈ ਸਵੀਕਾਰਯੋਗ ਬਹਾਨਾ ਹੈ (ਉਸ ਕੋਲ ਅੱਲ੍ਹਾ ਤਾਅਲਾ ਦੇ ਉੱਪਰ ਕਿਸੇ ਕਿਸਮ ਦੀ ਹੁੱਜਤ ਨਹੀਂ)

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਕਹੋ, ਅੱਲ੍ਹਾ ਦੇ ਕੋਲ ਪੂਰਨ ਪ੍ਰਮਾਣ ਅਤੇ ਦਲੀਲ ਹੈ, (ਅਰਥਾਤ ਅੱਲ੍ਹਾ ਦੀ ਤੌਹੀਦ, ਉਸਦੇ ਨਬੀਆਂ ਅਤੇ ਉਸ ਦੀਆਂ ਪਵਿੱਤਰ ਕਿਤਾਬਾਂ ਨੂੰ ਮਨੁੱਖਾਂ ਦੀ ਤਰਫ ਭੇਜਣਾ, ਆਦਿ), ਜੇ ਉਹ ਚਾਹੁੰਦਾ, ਤਾਂ ਉਹ ਸੱਚਮੁੱਚ ਤੁਹਾਨੂੰ ਸਾਰਿਆਂ ਨੂੰ ਹਿਦਾਇਤ ਦੇ ਦਿੰਦਾ।
6:149

ਅਤੇ ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਜੇਕਰ ਅਸੀਂ ਚਾਹੁੰਦੇ ਤਾਂ ਜ਼ਰੂਰ! ਹਰ ਇੱਕ ਨਫ਼ਸ ਨੂੰ ਉਸਦੀ ਹਿਦਾਇਤ ਦੇ ਦਿੰਦੇ, ਪਰ ਮੇਰੇ ਵੱਲੋਂ ਇਹ ਕੌਲ ਹੱਕ ਹੈ (ਇਹ ਬਚਨ ਗੁਨਾਹ ਕਰਨ ਵਾਲਿਆਂ ਬਾਰੇ ਅਮਲ ਵਿੱਚ ਆਵੇਗਾ ਕਿ), ਮੈਂ ਜ਼ਰੂਰ ਜਹੰਨਮ ਨੂੰ ਜਿੰਨਾਂ ਅਤੇ ਮਨੁੱਖਾਂ ਨਾਲ ਭਰ ਦਿਆਂਗਾ (ਦੋਂਵੇ) ਇਕੱਠੇ।
32:13

ਅਤੇ ਯਕੀਨਨ, ਅਸੀਂ ਬਹੁਤ ਸਾਰੇ ਜਿੰਨਾਂ ਅਤੇ ਮਨੁੱਖਾਂ ਨੂੰ ਜਹੰਨਮ ਲਈ ਬਣਾਇਆ ਹੈ
7:179
(ਅਤੇ ਅਸੀਂ ਜਹੰਨਮ (ਦੀ ਅੱਗ) ਲਈ ਜਿੰਨਾਂ ਅਤੇ ਮਨੁੱਖਾਂ ਦੀ ਇੱਕ ਭੀੜ ਬਣਾ ਦਿੱਤੀ ਹੈ)

ਇਸ ਲਈ, ਅੱਲ੍ਹਾ ਤਾਆਲਾ ਇਸ ਗੱਲ ਤੋਂ ਪਾਕ, ਮੁਕਤ ਅਤੇ ਉੱਚਾ ਹੈ, ਉਸ ਨੇ ਮੱਖਲੂਕ ਨੂੰ ਉਹਨਾਂ ਦੀ ਲੋੜ ਤੋਂ ਬਿਨਾਂ ਰਚਿਆ ਹੈ।
ਉਸਨੇ ਉਨ੍ਹਾਂ ਦੇ ਦੋ ਗਰੁੱਪ ਬਣਾ ਦਿੱਤੇ
ਇੱਕ ਸਮੂਹ ਨੂੰ ਆਪਣੇ ਫ਼ਜ਼ਲ ਨਾਲ ਜੰਨਤ ਲਈ ਅਤੇ ਦੂਜੇ ਸਮੂਹ ਨੂੰ ਇਨਸਾਫ ਕਰਦੇ ਹੋਏ ਜਹੰਨਮ ਲਈ
ਅਤੇ ਇਹਨਾਂ ਵਿੱਚੋਂ ਕੁਝ ਨੂੰ ਸਰਕਸ਼ (ਫਾਸਿਕ, ਗੁਨਾਹਗਾਰ) ਅਤੇ ਕੁਝ ਨੂੰ ਹਿਦਾਇਤ ਯਾਫ਼ਤਾ (ਉਸ ਨੇ ਉਨ੍ਹਾਂ ਵਿੱਚੋਂ ਕੁਝ ਨੂੰ ਕੁਰਾਹੇ ਪਾਇਆ, ਅਤੇ ਦੂਜਿਆਂ ਨੂੰ ਸਹੀ ਹਿਦਾਇਤ ਦਿੱਤੀ)
ਉਹਨਾਂ ਵਿੱਚੋਂ ਕੁਝ ਨੂੰ ਬਦਬਖਤ ਅਤੇ ਕੁਝ ਨੂੰ ਨੇਕਬਖਤ
(ਕੁਝ ਨੂੰ ਸਦਾ ਲਈ ਦੁਖੀ, ਕੁਝ ਨੂੰ ਸਦਾ ਲਈ ਖੁਸ਼) ਬਣਾਇਆ
ਅਤੇ ਉਸ ਨੇ ਉਹਨਾਂ ਵਿੱਚੋਂ ਕੁਝ ਨੂੰ ਆਪਣੀ ਰਹਿਮਤ ਦੇ ਨੇੜੇ ਅਤੇ ਕੁਝ ਨੂੰ ਆਪਣੀ ਰਹਿਮਤ ਤੋਂ ਦੂਰ ਰੱਖਿਆ ਹੈ।

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਉਹ (ਅੱਲ੍ਹਾ ਤਾਅਲਾ) ਜੋ ਕਰਦਾ ਹੈ ਉਸ ਬਾਰੇ, (ਅੱਲ੍ਹਾ ਤਾਅਲਾ) ਤੋਂ ਕੋਈ ਪੁੱਛਗਿੱਛ ਨਹੀਂ ਕੀਤੀ ਜਾ ਸਕਦੀ, ਪਰ ਉਨ੍ਹਾਂ ਤੋਂ ਪੁੱਛਗਿੱਛ ਕੀਤੀ ਜਾਵੇਗੀ।
21:23
(ਅੱਲ੍ਹਾ ਤਾਅਲਾ ਕੀ ਕਰਦਾ ਹੈ ਉਸ ਬਾਰੇ ਉਸ ਤੋਂ ਪੁੱਛਗਿੱਛ ਨਹੀਂ ਕੀਤੀ ਜਾ ਸਕਦੀ, ਜਦੋਂ ਕਿ ਉਨ੍ਹਾਂ (ਜਿੰਨਾਂ ਅਤੇ ਮਨੁੱਖਾਂ) ਤੋਂ ਪੁੱਛਗਿੱਛ ਕੀਤੀ ਜਾਣੀ ਹੈ)

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਖਬਰਦਾਰ ਉਸਦੇ ਲਈ ਹੀ (ਮੱਖਲੂਕ ਨੂੰ) ਪੈਦਾ ਕਰਨਾ, ਅਤੇ ਹੁਕਮ ਸਾਦਿਰ ਕਰਨਾ ਹੈ, ਅੱਲ੍ਹਾ ਬਾਬਰਕਤ ਹੈ, ਜੋ ਆਲਮੀਨ (ਮਨੁੱਖ, ਜਿੰਨ ਅਤੇ ਜੋ ਸਭ ਕੁਝ ਮੌਜੂਦ ਹੈ) ਦਾ ਰੱਬ ਹੈ।
7:54
[(ਯਕੀਨਨ, ਉਸ ਦੀ ਰਚਨਾ ਅਤੇ ਹੁਕਮ ਹੈ) (ਉਸ ਦੀ ਹੀ ਰਚਨਾ ਹੈ ਅਤੇ ਉਸੇ ਦਾ ਹੁਕਮ ਚੱਲੇਗਾ) (ਸ੍ਰਿਸ਼ਟੀ ਅਤੇ ਸਾਰਾ ਅਧਿਕਾਰ ਉਸੇ ਦਾ ਹੈ)]

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਜਿਸ ਤਰ੍ਹਾਂ ਉਸਨੇ ਤੁਹਾਡੀ ਇਬਤਿਦਾ (ਸ਼ੁਰੂਆਤ) ਕੀਤੀ, ਉਸੇ ਤਰ੍ਹਾਂ ਤੁਸੀਂ ਦੋਬਾਰਾ ਪੈਦਾ ਕੀਤੇ ਜਾਵੋਂਗੇ
ਇੱਕ ਗਿਰੋਹ ਨੂੰ (ਤੁਹਾਡੇ ਵਿੱਚੋਂ) ਉਸਨੇ ਹਿਦਾਇਤ ਦਿੱਤੀ, ਅਤੇ ਇੱਕ ਗਿਰੋਹ (ਤੁਹਾਡੇ ਵਿੱਚ) (ਕੁਰਾਹੇ ਪੈਣ, ਗਲਤੀ, ਅਤੇ) ਗੁੰਮਰਾਹੀ ਵਿੱਚ ਹੋਣ ਦਾ ਹੱਕਦਾਰ ਹੈ (ਉਹਨਾਂ ਉੱਪਰ ਗੁੰਮਰਾਹੀ ਸਾਬਿਤ ਹੋ ਚੁੱਕੀ ਹੈ) । (ਕਿਉਂਕਿ) ਉਨ੍ਹਾਂ ਨੇ ਅੱਲ੍ਹਾ ਦੀ ਬਜਾਏ ਸ਼ੈਤਾਨਾਂ ਨੂੰ ਆਪਣੇ ਔਲੀਆ (ਮਿੱਤਰ, ਰੱਖਿਅਕ ਅਤੇ ਸਹਾਇਕ) ਬਣਾ ਲਿਆ ਅਤੇ ਸਮਝਦੇ ਹਨ ਕਿ ਯਕੀਨਨ ਉਹ ਹਿਦਾਇਤ ਯਾਫ਼ਤਾ ਹਨ
7:30
ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਜਿਹੇ ਲੋਕਾਂ ਨੂੰ ਕਿਤਾਬ (ਵਿੱਚ ਲਿਖੇ ਅਨੁਸਾਰ) ਉਨ੍ਹਾਂ ਦਾ ਹਿੱਸਾ ਮਿਲੇਗਾ।
7:37

(ਉਹ ਫ਼ਰਮਾਨ ਦੇ ਆਪਣੇ ਹਿੱਸੇ ਨੂੰ ਪ੍ਰਾਪਤ ਕਰਨਗੇ)
(ਉਨ੍ਹਾਂ ਦਾ ਨਿਰਧਾਰਤ ਹਿੱਸਾ (ਦੁਨਿਆਵੀ ਜੀਵਨ ਦੀਆਂ ਚੀਜ਼ਾਂ ਅਤੇ ਉਨ੍ਹਾਂ ਦੇ ਰਹਿਣ ਦਾ ਸਮਾਂ) ਉਨ੍ਹਾਂ ਨੂੰ ਕਿਤਾਬ (ਵਿੱਚ ਲਿਖੇ ਅਨੁਸਾਰ) ਪਹੁੰਚੇਗਾ)

ਇਬਨੇ ਅੱਬਾਸ (ਰਜ਼ੀ) ਨੇ ਕਿਹਾ, ਇਹ (ਭਾਵ ਕਿਤਾਬ ਦਾ ਉਹਨਾਂ ਦਾ ਹਿੱਸਾ) ਉਹ (ਸਦੀਵੀ) ਖੁਸ਼ੀ ਜਾਂ ਦੁੱਖ ਹੈ ਜੋ ਪਹਿਲਾਂ ਉਹਨਾਂ ਉੱਤੇ ਲਿਖਿਆ ਗਿਆ ਸੀ।
(ਤਫ਼ਸੀਰ ਤਬਰੀ 8/115)

ਅਬਦੁੱਲਾ ਬਿਨ ਮਸਊਦ (ਰਜ਼ੀ) ਨੇ ਬਿਆਨ ਕੀਤਾ
ਕਿ ਅੱਲ੍ਹਾ ਦੇ ਨਬੀ ﷺ, ਅਤੇ ਉਹ ਸੱਚੇ ਹਨ (ਇਮਾਨਦਾਰ), ਸੱਚੇ-ਪ੍ਰੇਰਿਤ ਅਤੇ ਸੱਚੇ ਐਲਾਨੇ ਗਏ ਹਨ (ਜਿਹਨਾਂ ਵਿੱਚ ਸਭ ਤੋਂ ਵੱਧ ਵਿਸ਼ਵਾਸ ਕੀਤਾ ਗਿਆ ਹੈ), ਨੇ ਸਾਨੂੰ ਦੱਸਿਆ
ਕਿ ਤੁਹਾਡੇ ਵਿੱਚੋਂ (ਹਰ ਇੱਕ ਦੀ ਰਚਨਾ ਇਸ ਤਰ੍ਹਾਂ ਹੁੰਦੀ ਹੈ ਕਿ) ਹਰ ਇੱਕ ਦੀ ਰਚਨਾ 40 ਦਿਨਾਂ ਦੀ ਮਿਆਦ ਲਈ ਉਸਦੀ ਮਾਂ ਦੀ ਕੁੱਖ ਵਿੱਚ ਇਕੱਠੀ ਹੁੰਦੀ ਹੈ, ਨੁਤਫ਼ਾ (ਸ਼ੁਕ੍ਰਾਣੂ ਰਹਿੰਦਾ ਹੈ)
ਅਤੇ ਫਿਰ ਬਰਾਬਰ ਦੀ ਮਿਆਦ (ਚਾਲੀ ਦਿਨਾਂ) ਵਿੱਚ ਇੱਕ ਆਲਾਕਾ ਬਣ ਜਾਂਦਾ ਹੈ
ਅਤੇ ਫਿਰ ਬਰਾਬਰ ਦੀ ਮਿਆਦ (ਚਾਲੀ ਦਿਨਾਂ) ਵਿੱਚ ਇੱਕ ਮੁੱਦਗ਼ਾ ਬਣ ਜਾਂਦਾ ਹੈ

ਫਿਰ ਅੱਲ੍ਹਾ ਤਾਅਲਾ ਇੱਕ ਫਰਿਸ਼ਤੇ ਨੂੰ ਉਸਦੀ ਤਰਫ ਚਾਰ ਕਲਿਮਾਤ ਨਾਲ ਭੇਜਦਾ ਹੈ (ਉਸਨੂੰ ਚਾਰ ਚੀਜ਼ਾਂ ਲਿਖਣ ਦਾ ਹੁਕਮ ਦਿੰਦਾ ਹੈ),
ਉਸਦਾ ਰਿਜ਼ਕ
ਉਸਦੇ ਅਮਲ
ਉਸਦੀ ਉਮਰ
ਬਦਬਖਤ ਹੈ ਜਾਂ ਖੁੱਸਬਖਤ ਹੈ
(ਚੰਗੀ ਜਾਂ ਮਾੜੀ ਕਿਸਮਤ)
[(ਬੁਰਾਈ ਕਰਨ ਵਾਲਾ ਜਾਂ ਨੇਕੀ ਕਰਨ ਵਾਲਾ)
(ਚੰਗਿਆਈਆਂ ਨਾਲ ਭਰਪੂਰ ਹੈ ਜਾਂ ਬੁਰਾਈਆਂ ਨਾਲ)

(ਦੁਖੀ ਹੈ ਜਾਂ ਸੁਖੀ, ਖੁਸ ਹੈ ਜਾਂ ਨਾਖੁਸ਼)
(ਅਤੇ ਕੀ ਉਹ ਆਖਰਤ ਵਿੱਚ ਦੁਖੀ ਹੋਵੇਗਾ ਜਾਂ ਮੁਬਾਰਕ)
(ਇੱਕ ਖੁਸ਼ਹਾਲ ਜੀਵਨ ਵਾਲਾ ਹੈ, ਜੋ ਸੁਖ ਮਾਣਦਾ ਹੈ, ਸੰਤੁਸ਼ਟੀ ਰੱਖਦਾ ਹੈ, ਉਹ ਖੁਸ਼ੀ ਅਤੇ ਆਨੰਦ ਮਾਣਦਾ ਹੈ, ਕੋਈ ਚੀਜ਼ ਉਸ ਦੀ ਸ਼ਾਂਤੀ ਨੂੰ ਭੰਗ ਨਹੀਂ ਕਰਦੀ, ਜਾਂ ਇਸਦੇ ਵਿਪਰੀਤ ਹੈ)]
ਫਿਰ ਉਸ ਵਿੱਚ ਰੂਹ ਫੂਕੀ ਜਾਂਦੀ ਹੈ

ਉਸ ਦੀ ਕਸਮ, ਜਿਸ ਦੇ ਹੱਥ ਵਿੱਚ ਮੇਰੀ ਜਾਨ ਹੈ, ਯਕੀਨਨ, ਤੁਹਾਡੇ ਵਿੱਚੋਂ ਇੱਕ ਵਿਅਕਤੀ ਜੰਨਤੀ ਲੋਕਾਂ ਵਾਲੇ ਅਮਲ ਕਰਦਾ ਰਹਿੰਦਾ ਹੈ, ਇੱਥੋਂ ਤਕ ਕਿ ਉਸਦੇ ਅਤੇ ਜੰਨਤ ਦੇ ਦਰਮਿਆਨ ਇੱਕ ਜ਼ਿਰਹ (ਇੱਕ ਬਾਂਹ ਜਿੰਨੀ ਦੂਰੀ) ਰਹਿ ਜਾਂਦੀ ਹੈ,ਫਿਰ ਜੋ ਪਹਿਲਾਂ ਉਸ ਉੱਤੇ ਲਿਖਿਆ ਗਿਆ ਸੀ, ਉਹ ਉਸ ਤੱਕ ਪਹੁੰਚਦਾ ਹੈ (ਫਿਰ ਤਕਦੀਰ ਉਸ ਉੱਤੇ ਸਬਕਤ ਲੇ ਜਾਂਦੀ ਹੈ) (ਉਹ ਲਿਖਤ, ਜਿਸ ਨੂੰ ਅੱਲ੍ਹਾ ਨੇ ਫ਼ਰਿਸ਼ਤੇ ਨੂੰ ਲਿਖਣ ਦਾ ਹੁਕਮ ਦਿੱਤਾ ਸੀ) ,ਅਤੇ ਇਸ ਤਰ੍ਹਾਂ ਉਹ ਜਹੰਨਮੀਂ ਲੋਕਾਂ ਵਾਲੇ ਅਮਲ ਕਰਨਾ ਸ਼ੁਰੂ ਕਰ ਦਿੰਦਾ ਹੈ, ਅਤੇ ਫਿਰ ਉਹ ਜਹੰਨਮ ਵਿੱਚ ਦਾਖਲ ਹੋ ਜਾਂਦਾ ਹੈ।
ਇਸੇ ਤਰ੍ਹਾਂ ਤੁਹਾਡੇ ਵਿੱਚੋਂ ਇੱਕ ਵਿਅਕਤੀ ਜਹੰਨਮੀਂ ਲੋਕਾਂ ਵਾਲੇ ਅਮਲ ਕਰਦਾ ਰਹਿੰਦਾ ਹੈ, ਇੱਥੋਂ ਤਕ ਕਿ ਉਸਦੇ ਅਤੇ ਜਹੰਨਮ ਦੇ ਦਰਮਿਆਨ ਇੱਕ ਜ਼ਿਰਹ (ਇੱਕ ਬਾਂਹ ਜਿੰਨੀ ਦੂਰੀ) ਰਹਿ ਜਾਂਦੀ ਹੈ, ਫਿਰ ਜੋ ਪਹਿਲਾਂ ਉਸ ਉੱਤੇ ਲਿਖਿਆ ਗਿਆ ਸੀ, ਉਹ ਉਸ ਤੱਕ ਪਹੁੰਚਦਾ ਹੈ (ਫਿਰ ਤਕਦੀਰ ਉਸ ਉੱਤੇ ਸਬਕਤ ਲੇ ਜਾਂਦੀ ਹੈ) (ਉਹ ਲਿਖਤ,ਜਿਸ ਨੂੰ ਅੱਲ੍ਹਾ ਨੇ ਫ਼ਰਿਸ਼ਤੇ ਨੂੰ ਲਿਖਣ ਦਾ ਹੁਕਮ ਦਿੱਤਾ ਸੀ) ,ਅਤੇ ਇਸ ਤਰ੍ਹਾਂ ਉਹ ਜੰਨਤੀ ਲੋਕਾਂ ਵਾਲੇ ਅਮਲ ਕਰਨਾ ਸ਼ੁਰੂ ਕਰ ਦਿੰਦਾ ਹੈ, ਅਤੇ ਫਿਰ ਉਹ ਜੰਨਤ ਵਿੱਚ ਦਾਖਲ ਹੋ ਜਾਂਦਾ ਹੈ।
ਸਹੀ ਬੁਖਾਰੀ 6594
ਸਹੀ ਮੁਸਲਿਮ 2643
ਨੁਤਫਾ ਲਫ਼ਜ਼ ਮੁਸਨਦ ਅਹਿਮਦ (1/374-375) ਵਿੱਚ ਹੈ
ਅਤੇ ਅਮਲ ਵਾਲਾ ਲਫ਼ਜ਼ ਸਹੀ ਮੁਸਲਿਮ ਵਿੱਚ ਹੈ।

ਆਇਸ਼ਾ (ਰਜ਼ੀ) ਤੋਂ ਰਵਾਇਤ ਹੈ, ਕਿ ਅੱਲ੍ਹਾ ਦੇ ਨਬੀ ﷺ ਨੇ ਫ਼ਰਮਾਇਆ
ਬੇਸ਼ੱਕ ਇੱਕ ਇਨਸਾਨ, ਜੰਨਤੀ ਲੋਕਾਂ ਵਾਲੇ ਅਮਲ ਕਰਦਾ ਰਹਿੰਦਾ ਹੈ, ਹਾਲਾਂਕਿ ਉਹ ਕਿਤਾਬ ਵਿੱਚ ਜਹੰਨਮੀਂ ਲੋਕਾਂ ਵਿੱਚੋਂ ਲਿਖਿਆ ਹੁੰਦਾ ਹੈ। ਜਦੋਂ ਉਸਦੀ ਮੌਤ ਨੇੜੇ ਆਉਂਦੀ ਹੈ, ਉਹ ਬਦਲਦਾ ਹੈ ਅਤੇ ਜਹੰਨਮੀਂ ਲੋਕਾਂ ਵਾਲੇ ਅਮਲਾਂ ਨੂੰ ਅਪਣਾ ਲੈਂਦਾ ਹੈ, ਅਤੇ ਫਿਰ ਉਹ ਮਰ ਜਾਂਦਾ ਹੈ ਅਤੇ (ਇਸ ਤਰ੍ਹਾਂ) ਜਹੰਨਮ ਦੀ ਅੱਗ ਵਿੱਚ ਦਾਖਲ ਹੋ ਜਾਂਦਾ ਹੈ।
ਇਸੇ ਤਰ੍ਹਾਂ, ਇੱਕ ਇਨਸਾਨ, ਜਹੰਨਮੀਂ ਲੋਕਾਂ ਵਾਲੇ ਅਮਲ ਕਰਦਾ ਰਹਿੰਦਾ ਹੈ, ਹਾਲਾਂਕਿ ਉਹ ਕਿਤਾਬ ਵਿੱਚ ਜੰਨਤੀ ਲੋਕਾਂ ਵਿੱਚੋਂ ਲਿਖਿਆ ਹੁੰਦਾ ਹੈ। ਜਦੋਂ ਉਸਦੀ ਮੌਤ ਨੇੜੇ ਆਉਂਦੀ ਹੈ, ਉਹ ਬਦਲਦਾ ਹੈ ਅਤੇ ਜੰਨਤੀ ਲੋਕਾਂ ਵਾਲੇ ਅਮਲਾਂ ਨੂੰ ਅਪਣਾ ਲੈਂਦਾ ਹੈ, ਅਤੇ ਫਿਰ ਉਹ ਮਰ ਜਾਂਦਾ ਹੈ ਅਤੇ (ਇਸ ਤਰ੍ਹਾਂ) ਜੰਨਤ ਵਿੱਚ ਦਾਖਲ ਹੋ ਜਾਂਦਾ ਹੈ।

(ਸਹੀ)
ਮੁਸਨਦ ਅਹਿਮਦ 6/107-108
ਮੁਸਨਦ ਅਬੀ ਯਾਅਲਾ 4668
ਸਹੀ ਇਬਨੇ ਹਿੱਬਾਨ 346
ਸ਼ਰਹ ਇਤਿਕਾਦ ਲਾਲਕਾਈ 1243
ਅਸ-ਸੁੰਨਾਹ ਇਬਨੇ ਅਬੀ ਆਸਿਮ 252

## ਅਧਿਆਇ: 14

### ਚੰਗੀ ਅਤੇ ਬੁਰੀ ਕਦਰ (ਕਿਸਮਤ)

ਅਹਿਲੇ ਸੁੰਨਤ ਇਹ ਗਵਾਹੀ ਦਿੰਦੇ ਹਨ ਅਤੇ ਅਕੀਦਾ ਰੱਖਦੇ ਹਨ ਕਿ ਬੇਸ਼ੱਕ ਖੈਰ ਅਤੇ ਸ਼ਰ (ਸਾਰੀਆਂ ਚੰਗੀਆਂ ਅਤੇ ਮਾੜੀਆਂ ਚੀਜ਼ਾਂ), ਅਤੇ ਸਾਰੇ ਲਾਭ ਅਤੇ ਨੁਕਸਾਨ, ਮਿਠਾਸ ਅਤੇ ਕੁੜੱਤਣ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਫੈਸਲੇ ਅਤੇ ਫ਼ਰਮਾਨ ਦੇ ਨਾਲ ਹਨ
ਕੋਈ ਉਨ੍ਹਾਂ ਨੂੰ ਵਾਪਸ ਨਹੀਂ ਕਰ ਸਕਦਾ, ਨਾ ਹੀ ਉਨ੍ਹਾਂ ਤੋਂ ਬਚ ਸਕਦਾ ਹੈ (ਉਸ ਵਿਚੋਂ ਕਿਸੇ ਵੀ ਚੀਜ਼ ਨੂੰ ਦੂਰ ਕਰਨ ਦਾ ਕੋਈ ਰਸਤਾ ਨਹੀਂ ਹੈ, ਨਾ ਹੀ ਇਸ ਵਿਚੋਂ ਬਾਹਰ ਨਿਕਲਣ ਦਾ ਕੋਈ ਰਸਤਾ ਹੈ ਅਤੇ ਨਾ ਹੀ ਇਸ ਦੇ ਆਲੇ-ਦੁਆਲੇ ਕੋਈ ਰਸਤਾ ਹੈ) ਅਤੇ ਮਨੁੱਖ ਕੇਵਲ ਉਹੀ ਪ੍ਰਾਪਤ ਕਰ ਸਕਦਾ ਹੈ ਜੋ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਉਸਦੇ ਲਈ ਲਿਖਿਆ ਹੈ (ਕੋਈ ਵੀ ਵਿਅਕਤੀ ਕਦੇ ਵੀ ਉਹ ਚੀਜ਼ ਪ੍ਰਾਪਤ ਨਹੀਂ ਕਰ ਸਕਦਾ ਜੋ ਉਸਦੇ ਰੱਬ ਦੁਆਰਾ ਉਸਦੇ ਲਈ ਨਹੀਂ ਲਿਖਿਆ ਗਿਆ ਸੀ)

ਜੇ ਸਾਰੀ ਮੱਖਲੂਕ ਮਿਲਕੇ ਕਿਸੇ ਨੂੰ ਅਜਿਹਾ ਲਾਭ ਪਹੁੰਚਾਉਣ ਦੀ ਕੋਸ਼ਿਸ਼ ਕਰਦੀ ਹੈ, ਜੋ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਉਸ ਲਈ ਨਹੀਂ ਲਿਖਿਆ, ਤਾਂ ਉਹ ਕਦੇ ਵੀ ਪ੍ਰਦਾਨ ਨਹੀਂ ਕਰ ਸਕਦੀ।
ਇਸੇ ਤਰ੍ਹਾਂ, ਜੇ ਉਹ ਸਾਰੇ ਮਿਲ ਕੇ ਉਸ ਨੂੰ ਅਜਿਹਾ ਨੁਕਸਾਨ ਪਹੁੰਚਾਉਣ ਲਈ ਕੰਮ ਕਰਦੇ ਹਨ, ਜੋ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਉਸ ਲਈ ਨਿਰਧਾਰਤ (ਫੈਸਲਾ) ਨਹੀਂ ਕੀਤਾ ਹੈ, ਤਾਂ ਉਹ ਇਸਦੇ ਵੀ ਅਯੋਗ ਹਨ।
ਇਸ ਮੁੱਦੇ 'ਤੇ, ਸਯਦੁਨਾ ਅਬਦੁੱਲਾ ਬਿਨ ਅੱਬਾਸ (ਰਜ਼ੀ) ਤੋਂ ਇਕ ਹਦੀਸ ਹੈ।

[ਅਬਦੁੱਲਾ ਬਿਨ ਅੱਬਾਸ (ਰਜ਼ੀ) ਕਹਿੰਦੇ ਹਨ ਕਿ ਇੱਕ ਦਿਨ ਮੈਂ ਅੱਲ੍ਹਾ ਤਾਅਲਾ ਦੇ ਨਬੀ ﷺ ਦੇ ਨਾਲ ਉਹਨਾਂ ਦੇ ਪਿੱਛੇ ਸਵਾਰ ਸੀ ਤਾਂ ਉਹਨਾਂ ਨੇ ਕਿਹਾ: 'ਹੇ ਲੜਕੇ! ਮੈਂ ਤੈਨੂੰ ਕੁੱਝ ਗੱਲਾਂ ਸਿਖਾਵਾਂਗਾ, ਜੇਕਰ ਤੂੰ ਅੱਲ੍ਹਾ ਤਾਅਲਾ ਦੇ ਹੁਕਮਾਂ ਦੀ ਰੱਖਿਆ ਕਰੇਂਗਾ, ਤਾਂ ਉਹ ਤੇਰੀ ਰੱਖਿਆ ਕਰੇਗਾ, ਫਿਰ ਅੱਲ੍ਹਾ ਤਾਅਲਾ ਦੇ ਅਧਿਕਾਰਾਂ ਦਾ

ਖਿਆਲ ਰੱਖ (ਅੱਲ੍ਹਾ ਨੂੰ ਯਾਦ ਰੱਖ) ਅਤੇ ਤੂੰ ਉਸਨੂੰ ਆਪਣੇ ਸਾਹਮਣੇ ਪਾਏਗਾਂ, ਜਦੋਂ ਤੂੰ ਕੁਝ ਮੰਗੇ ਤਾਂ ਸਿਰਫ਼ ਅੱਲ੍ਹਾ ਤਾਅਲਾ ਤੋਂ ਹੀ ਮੰਗ। ਜਦੋਂ ਤੂੰ ਮਦਦ ਚਾਹੁੰਦਾ ਹੈ, ਤਾਂ ਸਿਰਫ਼ ਅੱਲ੍ਹਾ ਤਾਅਲਾ ਤੋਂ ਹੀ ਮਦਦ ਮੰਗ
ਅਤੇ ਇਹ ਜਾਣ ਲੈ ਕਿ ਭਾਵੇਂ ਸਾਰੀ ਉੱਮਤ ਇਕੱਠੀ ਹੋ ਜਾਵੇ ਅਤੇ ਤੈਨੂੰ ਲਾਭ ਪਹੁੰਚਾਉਣਾ ਚਾਹੇ, ਇਹ ਤੈਨੂੰ ਉਸ ਤੋਂ ਵੱਧ ਲਾਭ ਨਹੀਂ ਪਹੁੰਚਾ ਸਕਦਾ ਜੋ ਅੱਲ੍ਹਾ ਤਾਅਲਾ ਨੇ ਤੇਰੇ ਲਈ ਲਿਖਿਆ ਹੈ।

ਅਤੇ ਜੇ ਇਹ ਸਾਰੇ ਤੈਨੂੰ ਨੁਕਸਾਨ ਪਹੁੰਚਾਉਣ ਲਈ ਇਕੱਠੇ ਹੁੰਦੇ ਹਨ, ਤਾਂ ਇਹ ਤੈਨੂੰ ਉਸ ਤੋਂ ਵੱਧ ਨੁਕਸਾਨ ਨਹੀਂ ਪਹੁੰਚਾ ਸਕਦਾ ਜੋ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਤੇਰੇ ਲਈ ਲਿਖਿਆ ਹੈ
ਕਲਮਾਂ ਉਠ ਗਈਆਂ ਹਨ ਅਤੇ (ਕਿਸਮਤ ਦੀਆਂ) ਲਿਖਤਾਂ ਸੁੱਕ ਗਈਆਂ ਹਨ
ਇਮਾਮ ਤਿਰਮਿਜ਼ੀ ਕਹਿੰਦੇ ਹਨ: ਇਹ ਹਦੀਸ ਹਸਨ ਸਹੀ ਹੈ]

ਸਹੀ
ਮੁਸਨਦ ਅਹਿਮਦ 1/293, 303, 307
ਸੁਨਨ ਤਿਰਮੀਜ਼ੀ 2516
ਮੁਸਤਦਰਕ ਹਾਕਿਮ 1/541-542
ਹਦੀਸ ਦੀ ਵਿਖਾਇਆ ਲਈ, ਇਬਨੇ  ਰਜਬ ਦੁਆਰਾ ਜਾਮੇ ਅਲ ਉਲੂਮ ਦਾ ਅਧਿਐਨ ਕਰੋ ਪੰਨਾ 223

ਅਤੇ ਜੇਕਰ ਅੱਲ੍ਹਾ ਤਾਅਲਾ ਤੁਹਾਨੂੰ ਕੋਈ ਨੁਕਸਾਨ ਪਹੁੰਚਾਉਂਦਾ ਹੈ, ਤਾਂ ਉਸ ਤੋਂ ਇਲਾਵਾ ਕੋਈ ਵੀ ਇਸ ਨੂੰ ਦੂਰ ਕਰਨ ਵਾਲਾ ਨਹੀਂ ਹੈ, ਅਤੇ ਜੇ ਉਹ ਤੁਹਾਡੇ ਲਈ ਕੋਈ ਭਲਾਈ ਲਿਆਉਣਾ ਚਾਹੁੰਦਾ ਹੈ, ਤਾਂ ਕੋਈ ਵੀ ਅਜਿਹਾ ਨਹੀਂ ਹੈ ਜੋ ਉਸ ਦੀ ਮਿਹਰ ਨੂੰ ਰੋਕ ਸਕੇ, ਅਤੇ ਉਹ ਜਿਸ 'ਤੇ ਚਾਹੁੰਦਾ ਹੈ ਆਪਣੀ ਦਾਤ ਵਰਸਾਉਂਦਾ ਹੈ. ਅਤੇ ਉਹ ਸਭ ਤੋਂ ਵੱਧ ਮਾਫ਼ ਕਰਨ ਵਾਲਾ, ਬਹੁਤ ਮਿਹਰਬਾਨ ਹੈ।
10:107

[ਜੇਕਰ ਅੱਲਾਹ ਤੁਹਾਨੂੰ ਕੋਈ ਤਕਲੀਫ਼ ਦੇਵੇ ਤਾਂ ਛੁੱਟ ਉਸ ਤੋਂ ਇਸ ਨੂੰ ਕੋਈ ਦੂਰ ਕਰਨ ਵਾਲਾ ਨਹੀਂ ਹੈ,ਅਤੇ ਅਗਰ ਉਹ ਤੁਹਾਡੇ ਨਾਲ ਭਲਾਈ ਦਾ ਇਰਾਦਾ ਕਰੇ ਤਾਂ ਕੋਈ ਉਸਦੇ ਫ਼ਜ਼ਲ ਨੂੰ ਰੋਕਣ ਵਾਲਾ ਨਹੀਂ ਹੈ]
ਅਤੇ (ਇਸ ਖੈਰ ਅਤੇ ਸ਼ਰ ਵਾਲੇ ਮਾਮਲੇ ਵਿੱਚ) ਅਹਿਲੇ ਸੁੰਨਤ ਦਾ ਅਕੀਦਾ ਅਤੇ ਉਨ੍ਹਾਂ ਦਾ ਤਰੀਕਾ ਇਹ ਹੈ
ਭਾਂਵੇ ਕਿ ਉਹ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਬੇਸ਼ੱਕ ਹਰ ਖੈਰ ਅਤੇ ਸ਼ਰ ਆਮ ਤੌਰ 'ਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਫੈਸਲੇ ਅਤੇ ਬ੍ਰਹਮ ਫ਼ਰਮਾਨ ਦੇ ਨਾਲ ਹਨ ਪਰ ਉਹ ਵਿਅਕਤੀਗਤ [ਬੁਰਾਈ ਦੀਆਂ] ਚੀਜ਼ਾਂ ਨੂੰ ਖਾਸ ਤੌਰ 'ਤੇ ਅੱਲ੍ਹਾ ਨਾਲ ਅਜਿਹੇ ਤਰੀਕੇ ਨਾਲ ਨਹੀਂ ਜੋੜਦੇ, ਜਿਸ ਨਾਲ [ਅੱਲ੍ਹਾ ਲਈ] ਕਮੀ ਦੀ ਅਣਉਚਿਤ ਧਾਰਨਾ ਪੈਦਾ ਹੋ ਸਕਦੀ ਹੈ (ਮਤਲਬ ਕਿ ਅੱਲ੍ਹਾ ਦੀ ਤਰਫ ਉਹਨਾਂ ਚੀਜ਼ਾਂ ਨੂੰ ਮਨਸੂਬ ਨਹੀਂ ਕੀਤਾ ਜਾਵੇਗਾ, ਜਿਹਨਾਂ  ਵਿੱਚ ਇੰਨਫਰਾਦੀ (ਵਿਅਕਤੀਗਤ) ਤੌਰ ਤੇ ਨੁਕਸ ਲਾਜਿਮ ਆਉਂਦਾ ਹੈ)

ਇਸ ਦੀ ਇੱਕ ਉਦਾਹਰਨ ਇਹ ਕਹਿਣ ਵਾਂਗ ਹੋਵੇਗੀ, ਹੇ ਬਾਂਦਰਾਂ, ਸੂਰਾਂ, ਅਤੇ ਬੀਟਲਾਂ ਦੇ ਸਿਰਜਣਹਾਰ
ਭਾਵੇਂ ਕਿ ਕੋਈ ਵੀ ਰਚਨਾ ਅਜਿਹੀ ਨਹੀਂ ਹੈ ਸਿਵਾਏ ਇਸ ਤੋਂ ਇਲਾਵਾ ਕਿ ਰੱਬ ਇਸਦਾ ਸਿਰਜਣਹਾਰ ਹੈ।

ਇਸ ਵਿਸ਼ੇ 'ਤੇ ਅੱਲ੍ਹਾ ਦੇ ਨਬੀ ﷺ ਦਾ ਇੱਕ ਬਿਆਨ ਰਵਿਆਤ ਕੀਤਾ ਗਿਆ ਹੈ, ਜੋ ਨਮਾਜ਼ ਦੀ ਸ਼ੁਰੂਆਤ ਵਿੱਚ ਪੜ੍ਹੀ ਜਾਣ ਵਾਲੀ ਇੱਕ ਦੁਆ ਵਿੱਚ ਆਇਆ ਹੈ।
(ਹੇ ਅੱਲ੍ਹਾ) ਤੂੰ (ਬਾ ਬਰਕਤ) ਮੁਬਾਰਕ ਅਤੇ ਉੱਚਾ (ਬੁਲੰਦ) ਹੈਂ, ਅਤੇ ਖੈਰ (ਚੰਗਿਆਈ) ਤੇਰੇ ਹੀ ਹੱਥ ਵਿੱਚ ਹੈ ਅਤੇ ਸ਼ਰ (ਬੁਰਾਈ) ਤੇਰੇ ਲਈ ਨਹੀਂ ਹੈ (ਅਤੇ ਬੁਰਾਈ ਤੇਰੀ ਤਰਫ ਨਹੀਂ ਹੈ) (ਬੁਰਾਈ ਤੇਰੇ ਨਾਲ ਨਹੀਂ ਜੋੜੀ ਜਾ ਸਕਦੀ)
(ਸਹੀ ਮੁਸਲਿਮ 771)

ਇਸਦਾ ਅਰਥ (ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਹੀ ਸਭ ਤੋਂ ਚੰਗੀ ਤਰ੍ਹਾਂ ਜਾਣਦਾ ਹੈ), ਇਹ ਹੈ ਕਿ

ਸ਼ਰ ਉਹਨਾਂ ਚੀਜਾਂ ਵਿੱਚੋਂ ਨਹੀਂ, ਜਿਸਨੂੰ ਮੁਫਰਦ (ਇਕੱਲੇ ਤੌਰ ਤੇ ਖਾਸ ਕਰਕੇ) ਅਤੇ ਕਸਦਾਂ (ਜਾਣਬੁਝ ਕੇ) ਤੇਰੀ ਤਰਫ ਮਨਸੂਬ ਕੀਤਾ ਜਾਵੇ।
ਇਸ ਲਈ ਦੁਆ ਵਿੱਚ ਅਜਿਹਾ ਨਹੀਂ ਕਿਹਾ ਜਾਵੇਗਾ, ਹੇ ਬਦੀ (ਸ਼ਰ, ਬੁਰਾਈ) ਦੇ ਖਾਲਿਕ (ਸਿਰਜਣਹਾਰ) ! ਜਾਂ ਹੇ ਸ਼ਰ ਨੂੰ ਮੁਕੱਦਰ ਕਰਨ ਵਾਲੇ (ਜਾਂ ਹੇ ਉਹ ਜਿਸਨੇ ਬੁਰਾਈ ਦਾ ਫੈਸਲਾ ਕੀਤਾ ਹੈ)
ਅਗਰਚੇ ਉਹੀ ਖਾਲਿਕ ਹੈ, ਇਹਨਾਂ ਅਤੇ ਹੋਰ ਸਭ ਚੀਜਾਂ ਦਾ, ਅਤੇ ਮੁਕੱਦਰ ਕਰਨ ਵਾਲਾ ਹੈ।
(ਇਸ ਮਾਮਲੇ ਨੂੰ ਕੁਰਆਨ ਵਿੱਚ ਖਿਜ਼ਰ ਦੇ ਕਿੱਸੇ ਰਾਹੀਂ ਬੜੀ ਬਰੀਕੀ ਨਾਲ ਸਮਝਾਇਆ ਗਿਆ ਹੈ)

ਇਹੀ ਕਾਰਨ ਹੈ ਕਿ ਖਿਜ਼ਰ (ਅਲੈਹੀ-ਹਿਸ-ਸਲਾਮ) ਨੇ ਜਹਾਜ਼ ਨੂੰ ਹੋਏ ਨੁਕਸਾਨ ਦਾ ਕਾਰਨ ਆਪਣੀ ਨਿੱਜੀ ਇੱਛਾ ਨੂੰ ਦੱਸਿਆ। (ਐਬ ਦੇ ਇਰਾਦੇ ਨੂੰ ਆਪਣੀ ਨਫ਼ਸ ਦੀ ਤਰਫ ਮਨਸੂਬ ਕੀਤਾ)

ਜਿਵੇਂ ਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਰਹੀ ਜਹਾਜ ਦੀ ਗੱਲ ਤਾਂ ਇਹ ਗਰੀਬ ਲੋਕਾਂ ਦੀ ਮਲਕੀਅਤ ਸੀ ਜੋ ਸਮੁੰਦਰ ਵਿੱਚ ਕੰਮ ਕਰਦੇ ਸਨ। ਇਸ ਲਈ ਮੈਂ ਇਸਨੂੰ ਨੁਕਸਾਨ ਪਹੁੰਚਾਉਣ ਦਾ ਇਰਾਦਾ ਕੀਤਾ 18:80

ਪਰ, ਜਦੋਂ ਉਸਨੇ ਖੈਰ, ਨੇਕੀ, ਅਤੇ ਰਹਿਮਤ ਦਾ ਜ਼ਿਕਰ ਕੀਤਾ, ਤਾਂ ਉਸ ਮਾਮਲੇ ਦੇ ਇਰਾਦੇ ਨੂੰ ਸਿੱਧੇ ਤੌਰ 'ਤੇ ਅੱਲ੍ਹਾ ਦੀ ਤਰਫ ਮਨਸੂਬ ਕੀਤਾ
(ਉਸਨੇ ਉਹਨਾਂ ਮਾਮਲਿਆਂ ਨੂੰ ਸਿੱਧੇ ਤੌਰ 'ਤੇ ਅੱਲ੍ਹਾ ਦੀ ਇੱਛਾ ਨਾਲ ਜੋੜਿਆ)

ਜਿਵੇਂ ਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਤੁਹਾਡੇ ਰੱਬ ਨੇ ਇਸ ਗੱਲ ਦਾ ਇਰਾਦਾ ਕੀਤਾ ਕਿ ਉਹ ਦੋਵੇਂ ਆਪਣੀ ਜਵਾਨੀ ਨੂੰ ਪਹੁੰਚ ਜਾਣ ਅਤੇ ਆਪਣਾ ਖਜ਼ਾਨਾ ਕੱਢ ਲੈਣ, ਇਹ ਤੇਰੇ ਰੱਬ ਦੀ ਤਰਫ ਤੋਂ ਰਹਿਮਤ ਹੈ 18:83

ਅਤੇ ਇਸੇ ਤਰ੍ਹਾਂ, ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਇਬਰਾਹੀਮ (ਅਲੈਈ-ਹਿਸ-ਸਲਾਮ) ਬਾਰੇ ਖ਼ਬਰ ਦਿੰਦੇ ਹੋਏ ਕਿਹਾ

ਅਤੇ ਜਦੋਂ ਮੈਂ ਬਿਮਾਰ ਹੁੰਦਾ ਹਾਂ, ਤਾਂ ਉਹ ਮੈਨੂੰ ਸ਼ਿਫ਼ਾ ਦਿੰਦਾ ਹੈ (ਚੰਗਾ ਕਰਦਾ ਹੈ)
26:80
ਤਾਂ ਉਨ੍ਹਾਂ ਨੇ ਬਿਮਾਰੀ ਨੂੰ ਆਪਣੀ ਨਫ਼ਸ ਦੀ ਤਰਫ ਅਤੇ ਸ਼ਿਫ਼ਾ ਨੂੰ ਆਪਣੇ ਰੱਬ ਦੀ ਤਰਫ ਮਨਸੂਬ ਕੀਤਾ
ਹਾਲਾਂਕਿ ਇਹ ਸਭ ਕੁੱਝ ਅੱਲਾਹ ਤਾਅਲਾ ਵੱਲੋਂ ਹੈ।

## ਅਧਿਆਇ: 15

### ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਮਸ਼ੀਅਤ (ਇਰਾਦਾ, ਇੱਛਾ)

ਅਤੇ ਇਸੇ ਤਰ੍ਹਾਂ ਅਹਿਲੇ ਸੁੰਨਤ ਵਲ ਜਮਾਤ ਦਾ ਅਕੀਦਾ ਹੈ, ਕਿ ਅੱਲ੍ਹਾ ਤਾਅਲਾ ਨੇ ਬੰਦਿਆਂ ਦੇ ਚੰਗੇ ਅਤੇ ਮਾੜੇ ਸਾਰੇ ਕੰਮਾਂ ਦਾ ਇਰਾਦਾ (ਇੱਛਾ) ਕੀਤੀ ਹੈ।
ਕੋਈ ਵੀ ਅੱਲ੍ਹਾ ਸੁਬਹਾਨਾ ਵ ਤਾਅਲਾ ਉੱਪਰ ਇਮਾਨ ਨਹੀਂ ਲਿਆਉਂਦਾ, ਮਗਰ ਉਸਦੀ ਮਸ਼ੀਅਤ ਦੇ ਨਾਲ (ਕੋਈ ਵੀ ਅੱਲ੍ਹਾ ਸੁਬਹਾਨਾ ਵ ਤਾਅਲਾ ਵਿੱਚ ਉਸਦੀ ਇੱਛਾ ਤੋਂ ਬਿਨਾਂ ਇਮਾਨ ਨਹੀਂ ਲਿਆਉਂਦਾ)
ਅਤੇ ਨਾਂ ਕਿਸੇ ਨੇ ਕੁਫ਼ਰ ਕੀਤਾ ਹੈ ਮਗਰ ਉਸਦੀ ਮਸ਼ੀਅਤ ਦੇ ਨਾਲ (ਅਤੇ ਕੋਈ ਵੀ ਉਸਦੀ ਮਸ਼ੀਅਤ ਤੋਂ ਬਿਨਾਂ ਕੁਫ਼ਰ ਨਹੀਂ ਕਰਦਾ)
ਅਤੇ ਜੇਕਰ ਅੱਲ੍ਹਾ ਸੁਬਹਾਨਾ ਵ ਤਾਅਲਾ ਚਾਹੁੰਦਾ, ਤਾਂ ਉਹ ਸਾਰੇ ਲੋਕਾਂ ਨੂੰ ਇੱਕ ਹੀ ਉੱਮਤ (ਕੌਮ) ਬਣਾ ਦਿੰਦਾ (ਬਣਾ ਸਕਦਾ ਸੀ)

ਅੱਲ੍ਹਾ ਤਾਅਲਾ ਦਾ ਫਰਮਾਨ ਹੈ ਕਿ
ਅਤੇ ਜੇਕਰ ਤੁਹਾਡਾ ਰੱਬ ਚਾਹੁੰਦਾ ਤਾਂ ਧਰਤੀ ਦੇ ਸਾਰੇ ਲੋਕ ਇਕੱਠੇ ਇਮਾਨ ਲੇ ਆਉਂਦੇ। (ਉਹ ਸਾਰੇ ਦੇ ਸਾਰੇ ਪੂਰੀ ਤਰ੍ਹਾਂ) (ਤਾਂ) ਫਿਰ ਕੀ ਤੁਸੀਂ ਲੋਕਾਂ ਨੂੰ ਮਜ਼ਬੂਰ ਕਰੋਗੇ, ਜਦੋਂ ਤੱਕ ਉਹ ਮੋਮਿਨ ਨਹੀਂ ਬਣ ਜਾਂਦੇ?
10:99

(ਅਤੇ ਜੇਕਰ ਅੱਲ੍ਹਾ ਚਾਹੁੰਦਾ ਹੁੰਦਾ, ਤਾਂ ਧਰਤੀ ਦੇ ਸਾਰੇ ਵਾਸੀ ਵਿਸ਼ਵਾਸ ਕਰ ਲੈਂਦੇ) (ਤਾਂ ਫਿਰ ਕੀ ਤੁਸੀਂ ਲੋਕਾਂ ਨਾਲ ਇਸ ਲਈ ਜਬਰਦਸਤੀ ਕਰ ਸਕਦੇ ਹੋ ਕਿ ਉਹ ਇਮਾਨ ਵਾਲੇ ਬਣ ਜਾਣ?

ਜੇਕਰ ਅੱਲ੍ਹਾ ਸੁਬਹਾਨਾ ਵ ਤਾਅਲਾ ਚਾਹੁੰਦਾ ਕਿ ਉਸਦੀ ਨਾ ਫ਼ਰਮਾਨੀ ਨਾ ਕੀਤੀ ਜਾਵੇ, ਤਾਂ ਉਸਨੇ ਇਬਲਿਸ ਨੂੰ ਪੈਦਾ ਹੀ ਨਾ ਕੀਤਾ ਹੁੰਦਾ,

(ਜੇ ਉਹ ਅਣਆਗਿਆਕਾਰੀ ਨਾ ਚਾਹੁੰਦਾ, ਤਾਂ ਉਸਨੇ ਇਬਲੀਸ ਨੂੰ ਨਾ ਬਣਾਇਆ ਹੁੰਦਾ)
ਇਸ ਲਈ,
ਕਾਫਿਰਾਂ ਦਾ ਕੁਫ਼ਰ, ਅਤੇ
ਮੋਮਿਨਾ ਦਾ ਇਮਾਨ,
ਮੁਲਹਿਦਾਂ ਦਾ ਇਲਹਾਦ,
(ਨਾਸਤਿਕਾਂ ਦਾ ਨਾਸਤਿਕਵਾਦ),
ਤੌਹੀਦ ਪ੍ਰਸਤਾਂ ਦੀ ਤੌਹੀਦ,
ਇਤਾਅਤ ਕਰਨ ਵਾਲਿਆਂ ਦੀ ਇਤਾਅਤ
(ਹੁਕਮ ਮੰਨਣ ਵਾਲਿਆਂ ਦੀ ਆਗਿਆਕਾਰੀ),
ਅਤੇ ਨਾ-ਫ਼ਰਮਾਨਾਂ ਦੀ ਨਾ-ਫ਼ਰਮਾਨੀ
ਇਹ ਸਭ ਕੁੱਝ ਸਿਰਫ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਫੈਸਲੇ, ਉਸਦੀ ਕਦਰ, ਕੁਦਰਤ, ਇਰਾਦੇ ਅਤੇ ਇੱਛਾ ਨਾਲ ਹੈ।

ਅਤੇ ਉਸਨੇ ਇਹਨਾਂ ਵਿੱਚ ਹਰ ਚੀਜ਼ ਦਾ ਇਰਾਦਾ ਕੀਤਾ ਹੈ, ਅਤੇ ਉਸਨੇ ਇਹ ਸਭ ਇੱਛਾ ਕੀਤੀ ਹੈ, ਅਤੇ ਇਸਨੂੰ ਨਿਰਧਾਰਤ ਕੀਤਾ ਹੈ (ਉਸਨੇ ਇਸਦਾ ਫੈਸਲਾ ਕੀਤਾ), ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਇਮਾਨ ਅਤੇ ਆਗਿਆਕਾਰੀ ਨਾਲ ਖੁਸ਼ (ਰਾਜ਼ੀ) ਹੁੰਦਾ ਹੈ, ਅਤੇ ਉਹ ਕੁਫ਼ਰ ਅਤੇ ਨਾ-ਫ਼ਰਮਾਨੀ ਨਾਲ ਨਾਰਾਜ਼ ਹੁੰਦਾ ਹੈ, ਅਤੇ ਉਹ ਇਸ ਤੋਂ ਖੁਸ਼ ਨਹੀਂ ਹੈ।

ਅੱਲ੍ਹਾ ਤਾਅਲਾ ਦਾ ਫਰਮਾਨ ਹੈ ਕਿ
ਅਗਰ ਤੁਸੀਂ ਕੁਫ਼ਰ ਕਰਦੇ ਹੋ, ਤਾਂ ਬੇਸ਼ੱਕ ਅੱਲ੍ਹਾ ਗ਼ਨੀ ਹੈ ਤੁਹਾਡੀ ਲੋੜ ਤੋਂ (ਸਵੈ-ਨਿਰਭਰ ਹੈ, ਤੁਹਾਡੀ ਲੋੜ ਤੋਂ ਰਹਿਤ ਹੈ, ਮੁਕਤ ਹੈ, ਉਸਨੂੰ ਤੁਹਾਡੀ ਜ਼ਰੂਰਤ ਨਹੀਂ), ਅਤੇ ਉਹ ਆਪਣੇ ਬੰਦਿਆਂ ਲਈ ਕੁਫ਼ਰ ਨੂੰ ਪਸੰਦ ਨਹੀਂ ਕਰਦਾ। ਜੇਕਰ ਤੁਸੀਂ (ਮੋਮਿਨ ਬਣ ਕੇ) ਸ਼ੁਕਰਗੁਜ਼ਾਰ (ਹੁੰਦੇ) ਹੋ, ਤਾਂ ਉਹ ਤੁਹਾਡੇ ਲਈ ਇਹ ਪਸੰਦ ਕਰਦਾ ਹੈ (ਇਸ ਨਾਲ ਰਾਜ਼ੀ ਹੈ)

ਅਤੇ ਕੋਈ ਵੀ ਬੋਝ ਚੁੱਕਣ ਵਾਲਾ ਦੂਜੇ ਦਾ ਬੋਝ ਨਹੀਂ ਚੁੱਕੇਗਾ। ਫਿਰ ਤੁਹਾਡੇ ਰੱਬ ਵੱਲ ਤੁਹਾਡੀ ਵਾਪਸੀ ਹੈ, ਅਤੇ ਉਹ ਤੁਹਾਨੂੰ ਦੱਸ ਦੇਵੇਗਾ ਕਿ ਤੁਸੀਂ ਕੀ-ਕੀ ਕਰਦੇ ਸੀ, ਸੱਚਮੁੱਚ, ਉਹ ਸਭ ਕੁਝ ਜਾਣਦਾ ਹੈ ਜੋ (ਮਨੁੱਖਾਂ ਦੇ) ਛਾਤੀਆਂ ਵਿੱਚ ਹੈ
39:7

(ਬੇਸ਼ੱਕ ਉਹ ਉਸ ਸਬ ਦਾ ਇਲਮ ਰੱਖਦਾ ਹੈ,ਜੋ ਦਿਲਾਂ ਵਿੱਚ ਛੁਪਾਉਂਦੇ ਹੋ ਉਹ ਤੁਹਾਡੇ ਦਿਲਾਂ ਦੇ ਭੇਦ ਨੂੰ ਚੰਗੀ ਤਰ੍ਹਾਂ ਜਾਣਦਾ ਹੈ)
(ਇਸ ਮਾਮਲੇ ਬਾਰੇ ਜਿਆਦਾ ਜਾਣਕਾਰੀ ਲਈ ਦੇਖੋ
ਸ਼ਰਹ ਰਿਸਾਲਾ ਨਿਜਾਤਿਆ ਪ 66-67)

## ਕਿਸੇ ਇਨਸਾਨ ਦੇ ਜ਼ਿੰਦਗੀ ਦੇ ਆਖਰੀ ਅਮਲਾਂ ਦੀ ਮਹੱਤਤਾ

ਬੰਦਿਆਂ ਦਾ ਅੰਜਾਮ (ਕਿਸਮਤ) ਉਹਨਾਂ ਤੋਂ ਪੌਸ਼ੀਦਾ ਹੈ (ਲੁਕੀ ਹੋਈ ਹੈ)
ਅਹਿਲੇ ਹਦੀਸ ਇਸ ਅਕੀਦਾ ਰੱਖਦੇ ਅਤੇ ਗਵਾਹੀ ਦਿੰਦੇ ਹਨ ਕਿ ਬੰਦਿਆਂ ਦਾ ਅੰਜਾਮ ਮੁਬਹਮ (ਅਨਿਸ਼ਚਿਤ) ਹੈ
(ਇਨਸਾਨ ਦੀਆਂ ਅੰਤਮ ਸਥਿਤੀਆਂ ਸਾਡੇ ਤੋਂ ਅਸਪਸ਼ਟ ਹਨ)

ਕੋਈ ਨਹੀਂ ਜਾਣਦਾ ਕਿ ਉਸ ਦੀ ਸਮਾਪਤੀ ਕੀ ਹੋਵੇਗੀ
(ਉਨ੍ਹਾਂ ਵਿੱਚੋਂ ਕੋਈ ਨਹੀਂ ਜਾਣਦਾ ਕਿ ਇਸਦਾ ਅੰਤ ਕਿਹੋ ਜਿਹੇ ਅਮਲਾਂ ਨਾਲ ਹੋਵੇਗਾ)
ਉਹ ਕਿਸੇ ਵੀ ਖਾਸ ਵਿਅਕਤੀ ਲਈ ਜੰਨਤ ਦਾ ਹੁਕਮ ਨਹੀਂ ਲਗਾਉਂਦੇ।
ਅਤੇ ਨਾ ਹੀ ਉਹ ਕਿਸੇ ਖਾਸ ਵਿਅਕਤੀ ਲਈ ਜਹੰਨਮ ਦਾ ਹੁਕਮ ਲਗਾਉਂਦੇ ਹਨ।
ਅਜਿਹਾ ਇਸ ਲਈ ਹੈ ਕਿਉਂਕਿ ਇਹ ਸਭ ਮਾਮਲਾ ਉਨ੍ਹਾਂ ਤੋਂ ਛੁਪਿਆ ਹੋਇਆ ਹੈ।
ਉਹ ਨਹੀਂ ਜਾਣਦੇ ਕਿ ਇੱਕ ਵਿਅਕਤੀ ਕਿਸ ਚੀਜ਼ ਉੱਪਰ ਮਰਿਆ ਹੈ?
(ਕਿ ਵਿਅਕਤੀ ਦੀ ਮੌਤ ਕਿਸ ਹਾਲਤ ਵਿਚ ਆਈ ਹੈ, ਇਸਲਾਮ ਤੇ ਜਾਂ ਕੁਫ਼ਰ ਤੇ)

ਇਸ ਲਈ ਉਹ ਕਹਿੰਦੇ ਹਨ ਕਿ ਅਸੀਂ ਮੋਮਿਨ ਹਾਂ ਇੰਨਸ਼ਾਅੱਲ੍ਹਾ
(ਜੇਕਰ ਅੱਲ੍ਹਾ ਚਾਹੇ)
ਭਾਵ, ਅਸੀਂ ਉਨ੍ਹਾਂ ਮੋਮਿਨਾ ਵਿੱਚੋਂ ਹੋਣ ਦੀ ਉਮੀਦ ਰੱਖਦੇ ਹਾਂ ਜਿਨ੍ਹਾਂ ਦੇ ਆਖਰੀ ਅਮਲਾਂ ਨੂੰ ਨੇਕੀ ਨਾਲ ਸੀਲ ਕਰ ਦਿੱਤਾ ਜਾਂਦਾ ਹੈ
(ਜਿਨ੍ਹਾਂ ਦਾ ਅੰਤ ਚੰਗਾ ਹੋਵੇਗਾ) (ਜੇਕਰ ਅੱਲ੍ਹਾ ਚਾਹੇ)

(ਜਿਹਨਾਂ ਦਾ ਅੰਤ ਇਸਲਾਮ ਉੱਪਰ ਹੁੰਦਾ ਹੈ, ਜਿਹਨਾਂ ਦੀ ਮੌਤ ਇਸ ਹਾਲ ਵਿੱਚ ਆਉਂਦੀ ਹੈ ਕਿ ਉਹ ਮੁਸਲਿਮ ਹੁੰਦੇ ਹਨ)

## ਅਧਿਆਇ: 16

### ਮੋਮਿਨ ਜੰਨਤ ਵਿੱਚ

ਕਿਸੇ ਵਿਅਕਤੀ ਦੇ ਖਾਤਮੇ ਦੇ ਸਮੇਂ, ਉਸ ਚੀਜ਼ ਦੀ ਗਵਾਹੀ ਦੇਣਾ ਜਿਸ ਉੱਪਰ ਉਹ ਮਰਿਆ ਹੈ।
ਉਹ ਇਸਲਾਮ 'ਤੇ ਮਰਨ ਵਾਲਿਆਂ ਲਈ ਗਵਾਹੀ ਦਿੰਦੇ ਹਨ ਕਿ ਉਨ੍ਹਾਂ ਦਾ ਅੰਤਮ ਨਤੀਜਾ ਜੰਨਤ ਹੈ
ਕਿਉਂਕਿ ਉਹ [ਮੁਸਲਮਾਨ] ਵੀ ਜਿਨ੍ਹਾਂ ਨੂੰ ਅੱਲ੍ਹਾ ਸੁਬਹਾਨਾ ਵ ਤਾਅਲਾ ਦੁਆਰਾ ਉਨ੍ਹਾਂ ਦੇ ਗੁਨਾਹਾਂ ਦੇ ਕਾਰਨ ਜਹੰਨਮ ਵਿੱਚ ਸਜ਼ਾ ਦੇਣ ਦਾ ਹੁਕਮ ਦਿੱਤਾ ਗਿਆ ਹੈ, ਉਹ (ਮੁਸਲਮਾਨ) ਲੋਕ ਜਿਹਨਾਂ ਉੱਪਰ ਕਿਸਮਤ ਸਬਕਤ ਲੇ ਗਈ, ਅਤੇ ਉਹਨਾਂ ਨੇ ਬੁਰੇ ਅਮਲ ਕੀਤੇ, ਅਤੇ ਉਨ੍ਹਾਂ ਤੋਂ ਤੋਬਾ ਨਹੀਂ ਕੀਤੀ ਸੀ, ਉਨ੍ਹਾਂ ਨੂੰ ਅੰਤ ਵਿੱਚ ਜੰਨਤ ਵਿੱਚ ਲਿਆਂਦਾ ਜਾਵੇਗਾ।
ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਫ਼ਜ਼ਲ, ਕਰਮ (ਬਖਸ਼ਿਸ਼ ਅਤੇ ਕਿਰਪਾ) ਨਾਲ, ਕੋਈ ਵੀ ਮੁਸਲਮਾਨ ਜਹੰਨਮ ਵਿੱਚ ਨਹੀਂ ਰਹੇਗਾ

### ਕਾਫਿਰ ਜਹੰਨਮ ਵਿੱਚ

ਅਤੇ ਕੁਫ਼ਰ ਉੱਤੇ ਮਰਨ ਵਾਲੇ ਕਿਸੇ ਵੀ ਵਿਅਕਤੀ ਦਾ ਅੰਤਿਮ ਨਿਵਾਸ, (ਜਹੰਨਮ ਦੀ) ਅੱਗ ਹੈ। (ਇਸਤੋਂ ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਪਨਾਹ)
(ਅਤੇ ਜੋ ਵਿਅਕਤੀ ਕੁਫ਼ਰ ਵਿੱਚ ਮਰ ਗਿਆ, ਉਸਦੀ ਵਾਪਸੀ ਅੱਗ ਵਿੱਚ ਹੈ)
ਉਹ ਇਸ ਤੋਂ ਨਿਜਾਤ ਨਹੀਂ ਪਵੇਗਾ। ਅਤੇ ਉਸ ਲਈ ਜੰਨਤ ਦਾ ਕੁਝ ਵੀ ਨਹੀਂ ਹੋਵੇਗਾ। ਉਹ ਉਥੇ ਸਦੀਵੀ ਹੀ ਰਹੇਗਾ, ਕੋਈ ਅੰਤ ਨਹੀਂ।

## ਅਧਿਆਇ: 17

### ਅੱਸ਼ਰਾ ਮੁਬੱਸ਼ਰਾ (10 ਜੰਨਤੀ)

ਉਨ੍ਹਾਂ ਲੋਕਾਂ ਦਾ ਜ਼ਿਕਰ ਜਿਨ੍ਹਾਂ ਨੂੰ ਦੁਨੀਆਂ ਵਿੱਚ ਹੀ, ਉਹਨਾਂ ਦੇ ਨਾਮ ਲੈ ਕੇ ਜੰਨਤ ਦੀ ਖੁਸ਼ਖਬਰੀ ਦਿੱਤੀ ਗਈ ਹੈ ਅਤੇ ਉਨ੍ਹਾਂ ਤੋਂ ਇਲਾਵਾ ਹੋਰ

ਉਹ ਸਹਾਬੀ (ਰਜ਼ੀ ਅੱਲਾਹੁ ਅਨਹੁਮ ਅਜਮਾਈਨ) ਜਿਨ੍ਹਾਂ ਬਾਰੇ ਅੱਲ੍ਹਾ ਦੇ ਨਬੀ ﷺ ਨੇ, ਉਹਨਾਂ ਦੇ ਨਾਮ ਲੈ ਕੇ ਇਹ ਗਵਾਹੀ ਦਿੱਤੀ ਕਿ ਉਹ ਜੰਨਤੀ ਹਨ
ਬੇਸ਼ੱਕ ਅਹਿਲੇ ਹਦੀਸ ਵੀ ਉਹਨਾਂ (ਸਹਾਬਾ) ਬਾਰੇ ਇਹੀ ਗਵਾਹੀ ਦਿੰਦੇ ਹਨ, ਇਸ ਗੱਲ ਵਿੱਚ ਇਮਾਨ ਰੱਖਦੇ ਹੋਏ, ਕਿ ਅੱਲ੍ਹਾ ਦੇ ਨਬੀ ﷺ ਨੇ ਜੋ ਉਹਨਾਂ ਬਾਰੇ ਪੁਸ਼ਟੀ ਕੀਤੀ ਹੈ, ਉਨ੍ਹਾਂ ਬਾਰੇ ਜੋ ਦੱਸਿਆ ਅਤੇ ਉਨ੍ਹਾਂ ਲਈ ਜੋ ਵਾਅਦਾ ਕੀਤਾ ਹੈ

ਨਿਸ਼ਚਤ ਤੌਰ 'ਤੇ ਨਬੀ ﷺ ਨੇ ਉਨ੍ਹਾਂ ਲਈ ਇਹ ਗਵਾਹੀ, (ਅੱਲ੍ਹਾ ਤਾਅਲਾ ਵੱਲੋਂ) ਵਹੀ ਦੁਆਰਾ ਆਪ ਨੂੰ ਜਾਣੂ ਕਰਵਾਏ ਜਾਣ ਕਰਕੇ ਦਿੱਤੀ ਹੈ।

ਅੱਲ੍ਹਾ ਤਾਅਲਾ ਨੇ ਆਪਣੇ ਨਬੀ ﷺ ਨੂੰ ਗ਼ੈਬੀ ਮਾਮਲਿਆਂ ਬਾਰੇ ਜਾਣਕਾਰੀ ਦਿੱਤੀ, ਜਿੰਨਾ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਚਾਹਿਆ
ਇਹ ਮਾਮਲਾ ਅੱਲ੍ਹਾ ਤਾਅਲਾ ਦੇ ਫਰਮਾਨ ਵਿੱਚ ਸਮਝਾਇਆ ਗਿਆ ਹੈ
ਉਹ ਆਲਿਮੁਲ ਗ਼ੈਬ ਹੈ, (ਉਹ ਇਕੱਲਾ ਹੀ ਗ਼ੈਬ (ਅਦ੍ਰਿਸ਼ਟ) ਦਾ ਸਭ ਜਾਣਨ ਵਾਲਾ ਹੈ), ਅਤੇ ਉਹ ਕਿਸੇ ਇੱਕ ਨੂੰ ਵੀ ਆਪਣਾ ਗ਼ੈਬ ਜ਼ਾਹਿਰ ਨਹੀਂ ਕਰਦਾ
(ਆਪਣੇ ਗ਼ੈਬ ਦਾ ਇਲਮ ਨਹੀਂ ਦੱਸਦਾ)
ਸਿਵਾਏ ਉਸ ਰਸੂਲ ਦੇ, ਜਿਸ ਨੂੰ ਉਸਨੇ (ਮਨੁੱਖਾਂ ਵਿੱਚੋਂ) ਚੁਣ ਲਿਆ ਹੈ (ਪਸੰਦ ਕੀਤਾ ਹੈ)
(ਜਿਸਨੂੰ ਉਸਨੇ ਇੱਕ ਰਸੂਲ ਦੀ ਹੈਸੀਅਤ ਤੋਂ ਚੁਣ ਲਿਆ ਹੈ)
(ਉਹ ਉਸਨੂੰ ਗ਼ੈਬ ਦੇ ਇਲਮ ਬਾਰੇ ਉਨਾਂ ਹੀ ਦੱਸਦਾ ਹੈ ਜਿੰਨਾ ਉਹ ਚਾਹੁੰਦਾ ਹੈ)
72:26-27

[ਯਾਦ ਰੱਖੋ ਕਿ ਅੱਲ੍ਹਾ ਤਾਅਲਾ ਨੇ ਜੋ ਕੁਝ ਵਹੀ ਰਾਹੀਂ ਨਬੀ ਨੂੰ ਦੱਸ ਦਿੱਤਾ ਉਹ ਗ਼ੈਬ ਨਹੀਂ ਰਿਹਾ, ਅਤੇ ਕੁਝ ਲੋਕ ਗ਼ੈਬ ਦੇ ਮਾਮਲਿਆਂ ਨੂੰ ਜਾਣਨ ਵਿੱਚ ਨਬੀ ਦੀ ਕਲਪਨਾ ਇਸ ਤਰੀਕੇ ਨਾਲ ਕਰਦੇ ਹਨ ਕਿ ਉਹ ਮੁਹੰਮਦ ਨੂੰ ਅੱਲ੍ਹਾ ਦਾ ਦਰਜਾ ਦੇਣਾ ਸ਼ੁਰੂ ਕਰ ਦਿੰਦੇ ਹਨ, ਜੋ ਕਿ ਪੂਰੀ ਤਰ੍ਹਾਂ ਗੁੰਮਰਾਹਕੁੰਨ ਅਕੀਦਾ ਹੈ]

ਅਤੇ ਅੱਲ੍ਹਾ ਦੇ ਨਬੀ ﷺ ਨੇ ਆਪਣੇ ਦਸ ਸਹਾਬਾ (ਰਜ਼ੀ ਅੱਲਾਹੂ ਅਨਹੁਮ ਅਜਮਾਈਨ) ਨੂੰ ਜੰਨਤ ਦੀ ਖੁਸ਼ਖਬਰੀ ਦਿੱਤੀ
ਅਤੇ ਉਹ ਹਨ
ਅਬੂ ਬਕਰ (ਰਜ਼ੀ ਅੱਲਾਹੂ ਅਨਹੂ)
ਉਮਰ ਬਿਨ ਅਲ-ਖੱਤਾਬ (ਰਜ਼ੀ ਅੱਲਾਹੂ ਅਨਹੂ)
ਉਸਮਾਨ ਬਿਨ ਅੱਫਾਨ (ਰਜ਼ੀ ਅੱਲਾਹੂ ਅਨਹੂ)
ਅਲੀ ਬਿਨ ਅਬੂ ਤਾਲਿਬ (ਰਜ਼ੀ ਅੱਲਾਹੂ ਅਨਹੂ)
ਤਲਹਾ ਬਿਨ ਉਬੈਦੁੱਲਾ (ਰਜ਼ੀ ਅੱਲਾਹੂ ਅਨਹੂ)
ਜ਼ੁਬੈਰ ਬਿਨ ਅਲ-ਅੱਵਾਮ (ਰਜ਼ੀ ਅੱਲਾਹੂ ਅਨਹੂ)
ਅਬਦੁਰ ਰਹਿਮਾਨ ਇਬਨੇ  ਔਫ (ਰਜ਼ੀ ਅੱਲਾਹੂ ਅਨਹੂ)
ਸਾਦ ਬਿਨ ਅਬੀ ਵੱਕਾਸ (ਰਜ਼ੀ ਅੱਲਾਹੂ ਅਨਹੂ)
ਸਈਦ ਬਿਨ ਜ਼ੈਦ (ਰਜ਼ੀ ਅੱਲਾਹੂ ਅਨਹੂ)
ਅਤੇ ਅਬੂ ਉਬੈਦਾਹ ਬਿਨ ਜੱਰਾਹ (ਰਜ਼ੀ ਅੱਲਾਹੂ ਅਨਹੂ)।
(ਸਹੀ)
ਮੁਸਨਦ ਅਹਿਮਦ 1/187, 188, 189
ਸੁਨਨ ਅਬੀ ਦਾਊਦ 4649
ਸੁਨਨ ਤਿਰਮੀਜ਼ੀ 3757
ਅਸ ਸੁੰਨਾਹ ਇਬਨੇ  ਅਬੀ ਆਸਿਮ 1427, 1425

ਅਤੇ ਇਸੇ ਤਰ੍ਹਾਂ, ਅੱਲ੍ਹਾ ਦੇ ਨਬੀ ﷺ ਨੇ ਸਾਬਿਤ ਇਬਨੇ  ਕਾਇਸ ਇਬਨੇ  ਸ਼ਮਾਸ (ਰਜ਼ੀ ਅੱਲਾਹੂ ਅਨਹੂ) ਬਾਰੇ ਕਿਹਾ ਕਿ ਤੁਸੀਂ ਜੰਨਤੀ ਹੋ
ਸਹੀ ਬੁਖਾਰੀ 3613, ਸਹੀ ਮੁਸਲਿਮ 119

ਅਤੇ ਅਨਸ ਬਿਨ ਮਾਲਿਕ (ਰਜ਼ੀ ਅੱਲਾਹੂ ਅਨਹੂ) ਨੇ ਫ਼ਰਮਾਇਆ
ਕਿ ਅੱਲ੍ਹਾ ਦੀ ਕਸਮ ਹੈ, ਉਹ ਸਾਡੇ ਵਿਚਕਾਰ ਚੱਲਦਾ-ਫਿਰਦਾ ਸੀ ਅਤੇ ਅਸੀਂ ਉਸਨੂੰ ਜੰਨਤੀ ਕਹਿ ਕੇ ਬੁਲਾਉਂਦੇ ਸੀ, ਅਤੇ ਉਸਨੂੰ ਜੰਨਤ ਵਾਲਿਆਂ ਵਿੱਚੋਂ ਕਹਿੰਦੇ ਸੀ
ਸਹੀ ਮੁਸਲਿਮ 119, 187

## ਅਧਿਆਇ: 18

## ਸਭ ਤੋਂ ਅਫ਼ਜ਼ਲ ਸਹਾਬਾ ਅਤੇ ਉਨ੍ਹਾਂ ਦੀ ਖਿਲਾਫ਼ਤ, ਸਹੀ ਸੇਧ ਵਾਲੇ ਹਿਦਾਇਤ ਯਾਫ਼ਤਾ ਖਲੀਫਾ

ਉਹ (ਅਹਿਲੇ ਹਦੀਸ) ਗਵਾਹੀ ਦਿੰਦੇ ਹਨ ਅਤੇ ਅਕੀਦਾ ਰੱਖਦੇ ਹਨ ਕਿ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਨਬੀ ﷺ ਦੇ ਸਭ ਤੋਂ ਅਫ਼ਜ਼ਲ (ਉੱਤਮ) ਸਹਾਬਾ, ਅਬੂ ਬਕਰ (ਰਜ਼ੀ ਅੱਲਾਹੂ ਅਨਹੂ),
ਅਤੇ ਫਿਰ ਉਮਰ (ਰਜ਼ੀ ਅੱਲਾਹੂ ਅਨਹੂ),
ਅਤੇ ਫਿਰ ਉਸਮਾਨ (ਰਜ਼ੀ ਅੱਲਾਹੂ ਅਨਹੂ),
ਅਤੇ ਫਿਰ ਅਲੀ (ਰਜ਼ੀ ਅੱਲਾਹੂ ਅਨਹੂ) ਹਨ
ਯਕੀਨਨ ਇਹ ਉਹ ਸਹੀ ਸੇਧ ਵਾਲੇ ਹਿਦਾਇਤ ਯਾਫ਼ਤਾ ਖਲੀਫ਼ਾ ਸਨ ਜਿਨ੍ਹਾਂ ਦੀ ਖਿਲਾਫ਼ਤ ਦਾ ਜ਼ਿਕਰ ਅੱਲ੍ਹਾ ਤਾਅਲਾ ਦੇ ਨਬੀ ﷺ ਦੁਆਰਾ ਕੀਤਾ ਗਿਆ ਸੀ
ਜੋ ਸਫੀਨਾਹ (ਰਜ਼ੀ) ਤੋਂ ਰਵਾਇਤ ਕੀਤਾ ਗਿਆ ਹੈ
ਕਿ ਮੇਰੇ ਤੋਂ ਬਾਅਦ ਖਿਲਾਫ਼ਤ 30 ਸਾਲਾਂ ਤੱਕ ਰਹੇਗੀ।
(ਉਸਨੇ ਕਿਹਾ: ਅਬੂ ਬਕਰ (ਰਜ਼ੀ) ਦੀ ਖਿਲਾਫ਼ਤ ਦੋ ਸਾਲ, ਉਮਰ (ਰਜ਼ੀ) ਦੀ ਦਸ ਸਾਲ, ਉਸਮਾਨ (ਰਜ਼ੀ) ਦੀ ਬਾਰਾਂ ਸਾਲ ਅਤੇ ਅਲੀ (ਰਜ਼ੀ) ਦੀ ਛੇ ਸਾਲ)
(ਹਸਨ) ਮੁਸਨਦ ਤਯਾਲਸੀ 1107
ਮੁਸਨਦ ਅਹਿਮਦ 5/220
ਸੁਨਨ ਅਬੂ ਦਾਊਦ 4646

ਉਨ੍ਹਾਂ ਦੇ ਦਿਨ ਖਤਮ ਹੋਣ ਤੋਂ ਬਾਅਦ, ਮਾਮਲਾ ਕਠੋਰ ਰਾਜ ਵਿੱਚ ਵਾਪਸ ਆ ਗਿਆ, ਜਿਵੇਂ ਕਿ ਨਬੀ ﷺ ਨੇ ਭਵਿੱਖਬਾਣੀ ਕੀਤੀ ਸੀ।

[ਅੱਲ੍ਹਾ ਤਾਅਲਾ ਦੇ ਨਬੀ ﷺ ਦੀ ਵਫ਼ਾਤ ਤੋਂ ਬਾਅਦ, ਉੱਮਤ ਵਿੱਚ ਸਭ ਤੋਂ ਉੱਤਮ ਸੱਯਦਨਾ ਅਬੂ ਬਕਰ ਸਿੱਦੀਕ (ਰਜ਼ੀ), ਫਿਰ ਸੱਯਦਨਾ ਉਮਰ (ਰਜ਼ੀ), ਫਿਰ

ਸੱਯਦਨਾ ਉਸਮਾਨ (ਰਜ਼ੀ), ਫਿਰ ਸੱਯਦਨਾ ਅਲੀ (ਰਜ਼ੀ) ਹਨ। ਇਸ ਬਾਰੇ ਕਿਸੇ ਵੀ ਮੁਸਲਮਾਨ ਦੀ ਕੋਈ ਅਸਹਿਮਤੀ ਨਹੀਂ ਹੈ
ਇਬਨੇ ਉਮਰ (ਰਜ਼ੀ) ਤੋਂ ਰਵਾਇਤ ਹੈ ਕਿ
ਅੱਲ੍ਹਾ ਦੇ ਨਬੀ ﷺ ਦੀ ਮੌਜੂਦਗੀ ਵਿੱਚ, (ਇਹ ਕਹਿੰਦੇ) ਕਿ ਨਬੀ ﷺ ਤੋਂ ਬਾਅਦ ਲੋਕਾਂ ਵਿੱਚ ਸਬ ਤੋਂ ਅਫ਼ਜ਼ਲ ਸਯਦਨਾ ਅਬੂ ਬਕਰ ਸਿੱਦੀਕ (ਰਜ਼ੀ), ਫਿਰ ਉਮਰ (ਰਜ਼ੀ), ਫਿਰ ਉਸਮਾਨ (ਰਜ਼ੀ) ਹਨ, ਨਬੀ ﷺ ਇਹ ਸੁਣਦੇ ਸਨ ਅਤੇ ਇਸ ਗੱਲ ਦੀ ਕੋਈ ਆਲੋਚਨਾ ਨਹੀਂ ਕਰਦੇ ਸਨ।
ਸਹੀ ਬੁਖਾਰੀ 3655

ਨਬੀ ﷺ ਨੇ ਫ਼ਰਮਾਇਆ
ਜਦੋਂ ਮੇਰੇ ਸਹਾਬਾ ਦਾ ਜ਼ਿਕਰ ਕਰੋ, ਤਾਂ ਆਪਣੇ ਆਪ ਨੂੰ
(ਉਹਨਾਂ ਬਾਰੇ ਬੁਰਾ ਬਿਆਨ ਕਰਨ ਤੋਂ) ਰੋਕ ਦੇਵੋ।
ਅਸ ਸਹੀਹਾ ਅਲਬਾਨੀ 8034

ਇਮਾਮ ਸੁਫ਼ਯਾਨ ਬਿਨ ਓਯੇਨਾ ਦਾ ਕਹਿਣਾ ਹੈ ਕਿ ਜੋ ਵਿਅਕਤੀ ਸਹਾਬਾ ਬਾਰੇ ਇੱਕ ਵੀ (ਬੁਰਾ) ਸ਼ਬਦ ਕਹਿੰਦਾ ਹੈ ਤਾਂ ਉਹ ਨਫ਼ਸ ਪਰਸਤ (ਖਵਾਹਿਸ ਪਰਸਤ) ਹੈ।
ਸ਼ਰਹ ਅਸ ਸੁੰਨਾਹ 67
[ਹੋਰ ਜਾਣਕਾਰੀ ਲਈ ਦੇਖੋ ਸ਼ਰਹ ਰਿਸਾਲਾ ਨਜਾਤੀਆ ਪ 96-97
ਸ਼ਰਹ ਉਸੂਲ ਸੁੰਨਾਹ ਹੁਮੈਦੀ ਪ 50-59]]

ਅਹਿਲੇ ਹਦੀਸ ਨਬੀ ﷺ ਦੀ ਵਫ਼ਾਤ ਤੋਂ ਤੁਰੰਤ ਬਾਅਦ ਸਯਦੁਨਾ ਅਬੂ ਬਕਰ (ਰਜ਼ੀ) ਦੀ ਖ਼ਿਲਾਫ਼ਤ ਨੂੰ ਸਾਬਤ ਕਰਦੇ ਹਨ
ਸਹਾਬਾ ਨੇ ਉਹਨਾਂ ਨੂੰ ਸਰਬਸੰਮਤੀ ਨਾਲ ਚੁਣਿਆ, ਅਤੇ ਪੂਰੀ ਦ੍ਰਿੜਤਾ ਨਾਲ ਕਿਹਾ,
ਅੱਲ੍ਹਾ ਦੇ ਨਬੀ ﷺ ਨੇ ਉਨ੍ਹਾਂ ਨੂੰ ਸਾਡੇ ਦੀਨ ਲਈ ਪਸੰਦ ਕੀਤਾ ਸੀ
ਇਸ ਲਈ ਅਸੀਂ ਉਹਨਾਂ ਨੂੰ ਆਪਣੇ ਦੁਨਿਆਵੀ ਕੰਮਾਂ ਲਈ ਪਸੰਦ ਕਰਦੇ ਹਾਂ (ਉਸ ਤੋਂ ਖੁਸ਼ ਹਾਂ)।

(ਸਾਡੇ ਦੀਨ ਲਈ ਪਸੰਦ ਕੀਤਾ) (ਇਸ ਕੌਲ ਤੋਂ) ਉਨ੍ਹਾਂ ਦਾ ਮਤਲਬ ਇਹ ਹੈ ਕਿ ਨਬੀ ﷺ ਨੇ ਉਹਨਾਂ ਨੂੰ ਆਪਣੀ ਗੈਰਹਾਜ਼ਰੀ (ਬਿਮਾਰੀ ਦੇ ਦਿਨਾਂ) ਵਿੱਚ ਫਰਜ਼ ਨਮਾਜ਼ਾਂ ਪੜ੍ਹਾਉਣ ਲਈ ਆਪਣਾ ਨਾਇਬ (ਡਿਪਟੀ) ਬਣਾਇਆ (ਨਮਾਜ਼ਾਂ ਦੀ ਅਗਵਾਈ ਕਰਨ ਲਈ ਚੁਣਿਆ), ਅਤੇ ਇਹ (ਫਰਜ਼ ਨਮਾਜ਼) ਦੀਨ ਹੈ, ਇਸ ਲਈ ਅਸੀਂ ਉਹਨਾਂ ਨੂੰ ਆਪਣੇ ਉੱਪਰ ਦੁਨਿਆਵੀ ਮਾਮਲਿਆਂ ਲਈ ਅੱਲ੍ਹਾ ਦੇ ਨਬੀ ﷺ ਦੇ ਖਲੀਫਾ ਵਜੋਂ ਚੁਣ ਲਿਆ (ਪਸੰਦ ਕੀਤਾ)

ਅਤੇ ਉਹਨਾਂ ਦੇ ਕੌਲ ਕਿ (ਨਬੀ ﷺ ਨੇ ਤੁਹਾਨੂੰ ਅੱਗੇ ਕੀਤਾ, ਤਾਂ ਕੌਣ ਹੈ ਜੋ ਤੁਹਾਨੂੰ ਪਿੱਛੇ ਰੱਖੇ?) ਦਾ ਮਤਲਬ ਇਹ ਹੈ ਕਿ
ਨਬੀ ﷺ ਨੇ ਤੁਹਾਨੂੰ ਨਮਾਜ਼ ਦੀ ਅਗਵਾਈ ਕਰਨ ਲਈ ਸਾਡੇ ਅੱਗੇ ਕੀਤਾ
ਅਤੇ ਅਸੀਂ ਨਬੀ ﷺ ਦੇ ਹੁਕਮ ਅਨੁਸਾਰ ਤੁਹਾਡੇ ਪਿੱਛੇ ਨਮਾਜ਼ ਅਦਾ ਕੀਤੀ।
ਤਾਂ ਬਸ ਕੌਣ ਹੈ ਜੋ ਨਬੀ ﷺ ਦੇ ਤੁਹਾਨੂੰ ਅੱਗੇ ਕਰਨ ਤੋਂ ਬਾਅਦ ਪਿੱਛੇ ਕਰੇ?

ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਨਬੀ ﷺ ਨੇ ਆਪਣੇ ਜੀਵਨ ਕਾਲ ਦੌਰਾਨ ਅਬੂ ਬਕਰ (ਰਜ਼ੀ) ਦੀ ਫ਼ਜ਼ੀਲਤ ਅਤੇ ਸਨਮਾਨ ਬਾਰੇ (ਬਹੁਤ ਸਾਰੀਆਂ) ਗੱਲਾਂ ਕੀਤੀਆਂ, ਇਹਨਾਂ ਗੱਲਾਂ ਨੇ ਸਹਾਬਾ ਨੂੰ ਸਪੱਸ਼ਟ ਕਰ ਦਿੱਤਾ ਕਿ ਅਬੂ ਬਕਰ (ਰਜ਼ੀ) , ਰਸੂਲ ﷺ ਤੋਂ ਬਾਅਦ ਖ਼ਲੀਫ਼ਾ ਬਨਣ ਦੇ ਸਭ ਤੋਂ ਵੱਧ ਹੱਕਦਾਰ ਹਨ।

[ਇਸ ਮਾਮਲੇ ਬਾਰੇ ਵੇਰਵਿਆਂ ਲਈ ਵੇਖੋ
ਮਿਨਹਾਜ ਅਸ-ਸੁੰਨਾਹ ਇਬਨੇ ਤੈਮੀਆ 1/340-364
ਸ਼ਰਹ ਅਕੀਦਾ ਤਹਾਵੀਯਾਹ ਪ 471-476]

ਇਹੀ ਕਾਰਨ ਸੀ, ਕਿ ਉਹ ਸਾਰੇ ਸਹਾਬਾ ਅਬੂ ਬਕਰ (ਰਜ਼ੀ) ਦੇ ਅਧੀਨ, ਉਹਨਾ ਦੇ ਆਲੇ-ਦੁਆਲੇ ਇਕੱਠੇ ਹੋ ਕੇ, ਇੱਕਜੁੱਟ ਹੋ ਕੇ, (ਉਹਨਾਂ ਦੀ ਖ਼ਿਲਾਫ਼ਤ ਲਈ) ਸਹਿਮਤ ਹੋਏ
ਨਤੀਜੇ ਵਜੋਂ, ਉਨ੍ਹਾਂ ਸਾਰਿਆਂ ਨੇ ਉਸ ਸਥਿਤੀ ਵਿਚ ਅਬੂ ਬਕਰ (ਰਜ਼ੀ) ਤੋਂ ਲਾਭ ਉਠਾਇਆ,

ਅੱਲ੍ਹਾ ਦੀ ਕਸਮ! ਸਹਾਬਾ ਉਹਨਾਂ ਕਰਕੇ (ਹੋਰ) ਬੁਲੰਦ ਹੋਏ, ਅਤੇ ਉਹਨਾਂ ਨੇ ਫਾਇਦਾ ਉਠਾਇਆ, ਅਤੇ ਉਨ੍ਹਾਂ ਨੇ ਇੱਜਤ (ਸਨਮਾਨ) ਪ੍ਰਾਪਤ ਕੀਤਾ ਅਤੇ ਗਾਲਿਬ (ਪ੍ਰਬਲ) ਹੋਏ, ਖੁਸ਼ਹਾਲ ਹੋਏ, ਇੱਥੋਂ ਤੱਕ ਕਿ ਇੰਨੇ ਵਧ ਗਏ
ਕਿ ਸਯਿਦੁਨਾ ਅਬੂ ਹੁਰੈਰਾ (ਰਜ਼ੀ) ਨੇ ਕਿਹਾ, ਉਸ (ਅੱਲ੍ਹਾ) ਦੀ ਕਸਮ! ਜਿਸ ਤੋਂ ਬਿਨਾ ਕੋਈ ਬਰਹੱਕ-ਸੱਚਾ ਇਲਾਹ ਨਹੀਂ ਹੈ
ਜੇਕਰ ਅਬੂ ਬਕਰ (ਰਜ਼ੀ) ਨੂੰ ਖਲੀਫਾ ਨਾ ਬਣਾਇਆ ਗਿਆ ਹੁੰਦਾ, ਤਾਂ (ਇਕੱਲੇ) ਅੱਲ੍ਹਾ ਦੀ ਇਬਾਦਤ (ਹਾਲੇ ਵੀ) ਨਾ ਕੀਤੀ ਜਾਂਦੀ, ਅਤੇ ਜਦੋਂ ਉਹਨਾਂ ਨੂੰ ਇਹ ਕਿਹਾ ਗਿਆ ਕਿ, ਚੁੱਪ ਕਰ ਹੇ ਅਬੂ ਹੁਰੈਰਾ! ਤੂੰ ਇਹ ਕੀ ਕਹਿ ਰਿਹਾ ਹੈਂ?
ਤਾਂ ਉਹ ਦਲੀਲ ਲੈ ਕੇ ਖੜੇ ਹੋ ਗਏ, ਫਿਰ ਸਹਾਬਾ ਨੇ ਉਹਨਾ ਦੀ ਗੱਲ ਦੀ ਪੁਸ਼ਟੀ ਕੀਤੀ ਅਤੇ (ਇਹ ਕੌਲ) ਸਵੀਕਾਰ ਕਰ ਲਿਆ।

ਫਿਰ ਉਮਰ ਇਬਨੇ  ਅਲ ਖੱਤਾਬ (ਰਜ਼ੀ ਅੱਲਾਹੂ ਅਨਹੂ) ਦੀ ਖ਼ਿਲਾਫ਼ਤ ਆਈ,
ਅਬੂ ਬਕਰ (ਰਜ਼ੀ) ਦੀ ਸਿੱਧੀ ਨਿਯੁਕਤੀ ਦੇ ਅਧਾਰ' ਤੇ
(ਉਹਨਾਂ ਨੂੰ ਅਬੂ ਬਕਰ (ਰਜ਼ੀ) ਦੁਆਰਾ ਖਲੀਫਾ ਨਾਮਜ਼ਦ ਕੀਤਾ ਗਿਆ ਸੀ)
ਅਤੇ ਸਹਾਬਾ ਵੀ ਉਹਨਾਂ ਦੇ ਅਧੀਨ ਇਕਜੁੱਟ ਹੋ ਗਏ
(ਅਬੂ ਬਕਰ (ਰਜ਼ੀ) ਤੋਂ ਬਾਅਦ ਉਹਨਾਂ ਨਾਲ ਸਹਿਮਤ ਹੋਏ)
ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਉਹਨਾ ਦੀ ਖ਼ਿਲਾਫ਼ਤ ਦੇ ਜ਼ਰੀਏ, ਇਸਲਾਮ ਨੂੰ ਬੁਲੰਦ ਕਰਨ (ਉੱਚਾ ਚੁੱਕਣ, ਉਭਾਰਨ) ਅਤੇ ਇਸਦੀ ਸ਼ਾਨ ਵਧਾਉਣ-ਫੈਲਾਉਣ ਦੇ ਆਪਣੇ ਵਾਅਦੇ ਨੂੰ ਪੂਰਾ ਕੀਤਾ।

ਫਿਰ ਉਸਮਾਨ (ਰਜ਼ੀ ਅੱਲਾਹੂ ਅਨਹੂ) ਦੀ ਖ਼ਿਲਾਫ਼ਤ ਆਈ
ਸ਼ੂਰਾ ਕੌਂਸਲ ਦੇ ਸੰਪੂਰਨ ਸਮਝੌਤੇ 'ਤੇ ਅਧਾਰਤ।
ਸਾਰੇ ਸਹਾਬਾ ਦੀ ਸਰਬਸੰਮਤੀ ਅਤੇ ਉਨ੍ਹਾਂ ਦੇ ਉਸਮਾਨ ਨੂੰ ਸਵੀਕਾਰ ਕਰਨ ਨਾਲ,
ਫਿਰ (ਖ਼ਿਲਾਫ਼ਤ ਦਾ) ਮਾਮਲਾ ਉਹਨਾਂ ਨੂੰ ਦੇ ਦਿੱਤਾ ਗਿਆ ।

ਫਿਰ ਅਲੀ (ਰਜ਼ੀ ਅੱਲਾਹੂ ਅਨਹੂ) ਦੀ ਖ਼ਿਲਾਫ਼ਤ ਆਈ,
ਸਾਰੇ ਸਹਾਬਾ ਨੇ ਬੈਤ ਕੀਤੀ

(ਉਹਨਾਂ ਪ੍ਰਤੀ ਆਪਣੀ ਵਫ਼ਾਦਾਰੀ ਦਾ ਵਾਅਦਾ ਕੀਤਾ)
ਜਿਸ ਸਮੇਂ ਸਾਰੇ ਸਹਾਬਾ ਨੇ ਇਹਨਾਂ ਨੂੰ ਮੱਖਲੂਕ ਵਿੱਚੋਂ ਸਭ ਤੋਂ ਵੱਧ ਖ਼ਿਲਾਫ਼ਤ ਦੇ ਯੋਗ ਅਤੇ ਉਸ ਸਮੇਂ ਇਸਦਾ ਸਬ ਤੋਂ ਵੱਧ ਹੱਕਦਾਰ ਸਮਝਿਆ।
ਅਤੇ ਉਹਨਾਂ ਨੇ ਖ਼ਲੀਫ਼ਾ ਦੀ ਅਣਆਗਿਆਕਾਰੀ ਅਤੇ ਖ਼ਲੀਫ਼ਾ ਦੇ ਵਿਰੁੱਧ ਬੋਲਣ ਨੂੰ ਜਾਇਜ਼ ਨਹੀਂ ਠਹਿਰਾਇਆ।

ਇਹ ਸਨ ਚਾਰ ਸਹੀ ਸੇਧ ਵਾਲੇ ਹਿਦਾਇਤ ਯਾਫ਼ਤਾ ਖਲੀਫਾ (ਰਜ਼ੀ ਅੱਲਾਹੂ ਅਨਹੁਮ ਅਜਮਾਈਨ)
ਜਿਨ੍ਹਾਂ ਦੁਆਰਾ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਆਪਣੇ ਦੀਨ ਦਾ ਸਮਰਥਨ ਕੀਤਾ, ਮਦਦ ਕੀਤੀ, ਅਤੇ ਕਾਫਿਰਾਂ-ਮੁਸ਼ਰਿਕਾਂ ਨੂੰ ਪਛਾੜਿਆ, ਇਲਹਾਦ ਨੂੰ ਤਬਾਹ ਕੀਤਾ ਅਤੇ ਮੁਲਹਿਦਾਂ ਨੂੰ ਤੋੜਿਆ (ਨਾਸਤਿਕਤਾ ਨੂੰ ਨਸ਼ਟ ਕੀਤਾ, ਨਾਸਤਿਕਾਂ ਨੂੰ ਤੋੜਿਆ) ਅਤੇ ਇਹਨਾਂ ਦੇ ਜ਼ਰੀਏ ਇਸਲਾਮ ਨੂੰ ਮਜਬੂਤ ਕੀਤਾ, ਅਤੇ ਜਿੱਤ ਦਿੱਤੀ

ਉਨ੍ਹਾਂ ਦੀਆਂ ਭੂਮਿਕਾਵਾਂ ਦੁਆਰਾ, ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਇਸਲਾਮ ਨੂੰ ਤਾਕਤ ਦਿੱਤੀ ਅਤੇ ਉਨ੍ਹਾਂ ਦੇ ਦਿਨਾਂ ਵਿੱਚ ਸੱਚ ਦੇ ਝੰਡੇ ਬੁਲੰਦ ਕੀਤੇ।
(ਹੱਕ ਅਤੇ ਸੱਚ ਨੂੰ ਆਮ ਕੀਤਾ)
ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਤਾਅਲਾ ਨੇ ਉਹਨਾਂ ਦੀ ਚਮਕ, ਰੋਸ਼ਨੀ ਅਤੇ ਸ਼ਾਨ ਦੁਆਰਾ ਹਨੇਰੇ ਨੂੰ ਖਤਮ ਕੀਤਾ ਅਤੇ ਉਹਨਾਂ ਦੀ ਖ਼ਿਲਾਫ਼ਤ ਦੇ ਜ਼ਰੀਏ ਆਪਣਾ (ਉਹ) ਵਾਅਦਾ ਪੂਰਾ ਕੀਤਾ

(ਜਿਵੇਂ ਕਿ ਕੁਰਆਨ ਵਿੱਚ ਅੱਲ੍ਹਾ ਤਾਅਲਾ ਦਾ ਫਰਮਾਨ ਹੈ)
ਅੱਲ੍ਹਾ ਤਾਅਲਾ ਨੇ ਉਨ੍ਹਾਂ ਲੋਕਾਂ ਨਾਲ ਵਾਅਦਾ ਕੀਤਾ ਹੈ ਜਿਨ੍ਹਾਂ ਨੇ ਤੁਹਾਡੇ ਵਿੱਚੋਂ ਈਮਾਨ ਲਿਆਂਦਾ ਹੈ ਅਤੇ ਨੇਕ ਕੰਮ ਕੀਤੇ ਹਨ ਕਿ ਉਹ ਉਨ੍ਹਾਂ ਨੂੰ ਧਰਤੀ ਉੱਤੇ ਨਿਸ਼ਚਿਤ ਤੌਰ 'ਤੇ ਉੱਤਰਾਧਿਕਾਰੀ [ਅਧਿਕਾਰ,ਖਿਲਾਫ਼ਤ,ਹੁਕੂਮਤ] ਪ੍ਰਦਾਨ ਕਰੇਗਾ ਜਿਵੇਂ ਉਸਨੇ ਉਹਨਾਂ ਤੋਂ ਪਹਿਲਾਂ ਦੇ ਲੋਕਾਂ ਨੂੰ ਦਿੱਤਾ ਸੀ ਅਤੇ ਉਹ ਉਹਨਾਂ ਲਈ [ਉੱਥੇ] ਉਹਨਾਂ ਦਾ ਧਰਮ ਜ਼ਰੂਰ ਸਥਾਪਿਤ ਕਰੇਗਾ (ਅਭਿਆਸ ਕਰਨ ਦਾ ਅਧਿਕਾਰ ਦੇਵੇਗਾ)। ਜੋ ਉਸਨੇ ਉਨ੍ਹਾਂ ਲਈ ਚੁਣਿਆ ਹੈ (ਅਰਥਾਤ ਇਸਲਾਮ) ਅਤੇ ਇਹ ਕਿ

ਉਹ ਉਹਨਾਂ ਦੇ ਡਰ (ਖੌਫ਼) ਨੂੰ, ਅਮਨ (ਸੁਰੱਖਿਆ,ਸਾਂਤੀ) ਨਾਲ ਜ਼ਰੂਰ ਬਦਲ ਦੇਵੇਗਾ, ਬਸ਼ਰਤੇ, ਕਿ ਉਹ ਮੇਰੀ ਹੀ ਇਬਾਦਤ ਕਰਨ, ਅਤੇ ਮੇਰੇ ਨਾਲ ਕਿਸੇ ਵੀ ਚੀਜ਼ ਨੂੰ ਸ਼ਰੀਕ ਨਾ ਕਰਨ. ਪਰ ਜੋ ਕੋਈ ਇਸ ਤੋਂ ਬਾਅਦ ਕੁਫ਼ਰ ਕਰਦਾ ਹੈ, ਤਾਂ ਉਹ ਫਾਸੀਕੂਨ (ਬਾਗ਼ੀ, ਅੱਲ੍ਹਾ ਦੇ ਨਾ ਫਰਮਾਨ) ਹਨ।
24:55

ਅਤੇ ਅੱਲ੍ਹਾ ਤਾਅਲਾ ਦਾ ਫਰਮਾਨ ਕਿ
ਅਤੇ ਉਹ ਲੋਕ ਜੋ ਉਹਨਾਂ ਦੇ ਨਾਲ ਹਨ, ਉਹ ਕਾਫਿਰਾਂ ਉੱਪਰ ਸਖ਼ਤ ਹਨ ਅਤੇ ਆਪਸ ਵਿੱਚ ਇੱਕ ਦੂਜੇ ਨਾਲ ਰਹਿਮ ਦਿਲ (ਦਿਆਲੂ) ਹਨ
48:29

ਇਸ ਲਈ, ਜੋ ਵੀ ਵਿਅਕਤੀ ਉਨ੍ਹਾਂ ਨੂੰ ਪਿਆਰ ਕਰਦਾ ਹੈ, ਉਨ੍ਹਾਂ ਨੂੰ ਸਹਿਯੋਗੀ ਵਜੋਂ ਲੈਂਦਾ ਹੈ, ਉਨ੍ਹਾਂ ਲਈ ਦੁਆ ਕਰਦਾ ਹੈ, ਉਨ੍ਹਾਂ ਦੇ ਅਧਿਕਾਰਾਂ ਦੀ ਪਾਲਣਾ ਕਰਦਾ ਹੈ ਅਤੇ ਉਨ੍ਹਾਂ ਦੀਆਂ ਫ਼ਜ਼ੀਲਤਾਂ ਨੂੰ ਸਵੀਕਾਰ ਕਰਦਾ ਹੈ, ਉਹ ਸਫਲ-ਕਾਮਯਾਬ ਲੋਕਾਂ ਦੀ ਸ਼੍ਰੇਣੀ ਵਿੱਚ ਸ਼ਾਮਲ ਹੋ ਗਿਆ ਅਤੇ ਕਾਮਯਾਬ ਹੋ ਗਿਆ।
(ਉਨ੍ਹਾਂ ਦੀ ਉੱਤਮਤਾ ਨੂੰ ਪਛਾਣਦਾ ਹੈ, ਉਹ ਸਫਲ ਲੋਕਾਂ ਵਿੱਚ ਸਫਲ ਹੋ ਗਿਆ ਹੈ)

ਅਤੇ ਜੋ ਉਹਨਾਂ ਨਾਲ ਬੁਗਜ਼, ਨਫ਼ਰਤ, ਅਦਾਵਤ (ਦੁਸ਼ਮਣੀ) ਅਤੇ ਦੁਰਵਿਵਹਾਰ ਕਰਦਾ ਹੈ, ਉਹਨਾਂ ਦਾ ਅਪਮਾਨ ਕਰਦਾ ਹੈ, ਉਹਨਾਂ ਨੂੰ ਗਾਲਾਂ ਕੱਢਦਾ ਹੈ, ਅਤੇ ਸਹਾਬਾ ਨੂੰ ਉਹਨਾਂ ਚੀਜ਼ਾਂ ਨਾਲ ਜੋੜਦਾ ਹੈ, ਜਿਹਨਾਂ ਨਾਲ ਖਵਾਰਿਜ਼ ਅਤੇ ਰਾਫ਼ਜ਼ੀਆਂ ਨੇ (ਗਲਤ, ਝੂਠੇ ਅਤੇ ਬੁਰੇ ਤਰੀਕੇ ਨਾਲ) ਜੋੜਿਆ ਹੈ
ਅੱਲ੍ਹਾ ਤਾਅਲਾ ਦੀ ਫਿਟਕਾਰ ਹੋਵੇ ਇਹਨਾਂ ਉੱਤੇ
ਉਹ ਤਬਾਹ ਹੋਣ ਵਾਲੇ ਲੋਕਾਂ ਦੀ ਸ਼੍ਰੇਣੀ ਵਿੱਚ ਸ਼ਾਮਲ ਹੋ ਗਿਆ ਅਤੇ ਨਾਸ਼-ਤਬਾਹ ਹੋ ਗਿਆ।

ਨਬੀ ﷺ ਨੇ ਫ਼ਰਮਾਇਆ
ਮੇਰੇ ਸਹਾਬਾ ਨੂੰ ਗਾਲ ਨਾ ਦਿਓ, ਅੱਲ੍ਹਾ ਦੀ ਲਾਅਨਤ (ਸਰਾਪ, ਫਿਟਕਾਰ) ਹੋਵੇ ਉਸ ਉੱਤੇ ਜਿਸ ਨੇ ਉਨ੍ਹਾਂ ਨੂੰ ਗਾਲ ਕੱਢੀ (ਅਪਮਾਨ, ਦੁਰਵਿਵਹਾਰ ਕੀਤਾ)
ਇਸ ਹਦੀਸ ਦਾ ਪਹਿਲਾ ਭਾਗ ਲਾ-ਤਸੁੱਬੂ ਅਸਹਾਬੀ
(ਮੇਰੇ ਸਹਾਬਾ ਨੂੰ ਗਾਲ ਨਾ ਦਿਓ)
ਸਹੀ ਬੁਖਾਰੀ 3673
ਸਹੀ ਮੁਸਲਿਮ 2541
ਸੱਯਦਨਾ ਅਬੂ ਸਈਦ ਖੁਦਰੀ ਦੁਆਰਾ ਬਿਆਨ ਕੀਤਾ ਗਿਆ ਹੈ।
ਅਤੇ ਹਦੀਸ ਦਾ ਦੂਜਾ ਹਿੱਸਾ,
ਅਸ ਸੁੰਨਾਹ ਇਬਨੇ ਅਬੀ ਆਸਿਮ 1001
ਅਸ ਸਹੀਹਾ 2340 ਸ਼ੇਖ ਅਲ-ਅਲਬਾਨੀ ਨੇ ਹਸਨ ਕਿਹਾ ਹੈ

ਅਤੇ ਨਬੀ ﷺ ਨੇ ਫ਼ਰਮਾਇਆ
ਜੋ ਕੋਈ ਉਨ੍ਹਾਂ ਨੂੰ ਪਿਆਰ ਕਰਦਾ ਹੈ, ਉਹ ਮੇਰੇ ਨਾਲ ਪਿਆਰ ਕਾਰਨ ਉਨ੍ਹਾਂ ਨੂੰ ਪਿਆਰ ਕਰਦਾ ਹੈ, ਜੋ ਕੋਈ ਉਹਨਾਂ ਨੂੰ ਨਫ਼ਰਤ ਕਰਦਾ ਹੈ, ਉਹ ਉਨ੍ਹਾਂ ਨੂੰ ਨਫ਼ਰਤ ਕਰਦਾ ਹੈ ਕਿਉਂਕਿ ਉਹ ਮੈਨੂੰ ਨਫ਼ਰਤ ਕਰਦਾ ਹੈ. ਅਤੇ ਜਿਸਨੇ ਵੀ ਉਹਨਾਂ ਨੂੰ ਤਕਲੀਫ (ਦੁੱਖ-ਨੁਕਸਾਨ) ਪਹੁੰਚਾਇਆ ਹੈ (ਉਹ ਇਸ ਤਰ੍ਹਾਂ ਹੈ) ਜਿਵੇਂ ਉਸਨੇ ਮੈਨੂੰ ਤਕਲੀਫ ਦਿੱਤੀ ਹੈ। (ਜੋ ਉਨ੍ਹਾਂ ਨੂੰ ਤਕਲੀਫ ਪਹੁੰਚਾਉਂਦਾ ਹੈ, ਉਹ ਮੈਨੂੰ ਵੀ ਤਕਲੀਫ ਪਹੁੰਚਾਉਂਦਾ ਹੈ), ਅਤੇ ਜੋ ਕੋਈ ਵੀ ਉਨ੍ਹਾਂ ਨੂੰ ਗਾਲ ਕੱਢੇ (ਅਪਮਾਨ,ਦੁਰਵਿਵਹਾਰ ਕਰਦਾ ਹੈ), ਤਾਂ ਉਸ ਉੱਤੇ ਅੱਲ੍ਹਾ ਤਾਅਲਾ ਦੀ ਲਾਅਨਤ (ਸਰਾਪ, ਫਿਟਕਾਰ) ਹੋਵੇ
ਤਾਰੀਖ ਅਲ ਕਬੀਰ ਬੁਖਾਰੀ
ਮੁਸਨਦ ਅਹਿਮਦ
ਸੁਨਨ ਤਿਰਮੀਜ਼ੀ 3862
ਸ਼ਰਹ ਸੁੰਨਾਹ ਲਾਲਕਾਇ 2346

# ਅਧਿਆਇ: 19

## ਮੁਸਲਿਮ ਹੁਕਮਰਾਨਾਂ (ਸ਼ਾਸਕਾਂ) ਦੇ ਅਧਿਕਾਰ

ਅਹਿਲੇ ਹਦੀਸ ਦਾ ਹੁਕਮਰਾਨਾਂ,ਬਾਦਸ਼ਾਹਾਂ ਅਤੇ ਮੁਸਲਮਾਨਾ ਦੇ ਸਰਪ੍ਰਸਤਾਂ ਬਾਰੇ ਅਕੀਦਾ

ਅਹਿਲੇ ਹਦੀਸ ਜੁਮਾ, ਈਦ ਅਤੇ ਹੋਰ ਸਾਰੀਆਂ ਨਮਾਜ਼ਾਂ ਮੁਸਲਮਾਨ ਹੁਕਮਰਾਨਾਂ ਦੇ ਪਿੱਛੇ ਪੜ੍ਹਨਾ ਜਾਇਜ਼ ਸਮਝਦੇ ਹਨ, ਭਾਵੇਂ ਉਹ ਨੇਕ ਹੋਵੇ ਜਾਂ ਗੁਨਾਹਗਾਰ

ਅਤੇ ਉਹ ਉਹਨਾਂ ਨਾਲ ਮਿਲ ਕੇ ਕਾਫ਼ਰਾਂ ਵਿਰੁੱਧ, ਉਹਨਾਂ ਦੇ ਅਧੀਨ ਫੌਜ ਭੇਜਣ ਨੂੰ ਜਾਇਜ਼ ਸਮਝਦੇ ਹਨ , ਭਾਵੇਂ ਉਹ [ਹੁਕਮਰਾਨ ਖੁਦ ਨਿੱਜੀ ਤੌਰ' ਤੇ] ਦੁਸ਼ਟ ਅਤੇ ਅਪਰਾਧੀ ਹੋਣ।

ਉਹ ਮੰਨਦੇ ਹਨ ਕਿ ਉਨ੍ਹਾਂ (ਹੁਕਮਰਾਨਾਂ) ਦੇ ਹੱਕ ਵਿੱਚ, ਉਹਨਾਂ ਦੇ ਸੁਧਾਰ, ਸਫਲਤਾ ਅਤੇ ਧਾਰਮਿਕਤਾ ਲਈ, ਦੁਆਵਾਂ ਕੀਤੀਆਂ ਜਾਣ,

ਅਤੇ ਪਰਜਾ ਵਿੱਚ ਨਿਆਂ ਫੈਲਾਉਣ ਲਈ, ਦੁਆ ਦੇ ਕਾਇਲ ਹਨ

ਉਹ ਹੁਕਮਰਾਨਾਂ ਦੇ ਵਿਰੁੱਧ ਹਥਿਆਰਬੰਦ ਬਗਾਵਤ ਦੀ ਇਜਾਜ਼ਤ ਨਹੀਂ ਦਿੰਦੇ, ਭਾਵੇਂ ਉਹ ਉਨ੍ਹਾਂ ਤੋਂ ਬੇਇਨਸਾਫ਼ੀ ਅਤੇ ਅਪਰਾਧਾਂ ਦੇ ਗਵਾਹ ਹੋਣ। (ਉਹ ਹੁਕਮਰਾਨਾਂ ਦੇ ਵਿਰੁੱਧ ਤਲਵਾਰ ਚੁੱਕਣ ਨੂੰ ਜਾਇਜ਼ ਨਹੀਂ ਸਮਝਦੇ)

ਅਹਿਲੇ ਹਦੀਸ ਮੰਨਦੇ ਹਨ ਕਿ ਬਾਗੀਆਂ ਦਾ ਮੁਕਾਬਲਾ ਕੀਤਾ ਜਾਵੇਗਾ, (ਬਾਗੀ ਸਮੂਹ ਨਾਲ ਲੜਨ ਦੇ ਕਾਇਲ ਹਨ), ਜਦੋਂ ਤੱਕ ਉਹ ਇਨਸਾਫ ਪਸੰਦ ਖਲੀਫਾ ਦੀ ਆਗਿਆਕਾਰੀ ਵਿੱਚ ਵਾਪਸ ਨਹੀਂ ਆ ਜਾਂਦੇ।

## ਅਧਿਆਇ: 20

### ਮੁਸ਼ਾਜਰਾਤ ਏ ਸਹਾਬਾ (ਜੋ ਸਹਾਬਾ ਵਿਚਕਾਰ ਵਾਪਰਿਆ)

ਅਹਿਲੇ ਹਦੀਸ, ਨਬੀ ﷺ ਦੇ ਸਹਾਬਾ ਵਿਚਕਾਰ ਹੋਏ ਆਪਸੀ ਇੱਖਤਿਲਾਫ਼ ਬਾਰੇ ਚੁੱਪ ਰਹਿੰਦੇ ਹਨ।(ਸੁਕੂਤ ਇਖਤਿਆਰ ਕਰਦੇ ਹਨ, ਜ਼ੁਬਾਨਾਂ ਨੂੰ ਬੰਦ ਰੱਖਦੇ ਹਨ) ਉਹ ਆਪਣੀਆਂ ਜ਼ੁਬਾਨਾਂ ਨੂੰ, ਅਜਿਹੀ ਕਿਸੇ ਵੀ ਗੱਲ ਤੋਂ ਪਾਕ (ਸਾਫ਼ ਅਤੇ ਸ਼ੁੱਧ) ਰੱਖਦੇ ਹਨ, ਜਿਸ ਵਿੱਚ ਉਨ੍ਹਾਂ ਦੀਆਂ ਗਲਤੀਆਂ ਜਾਂ ਕਮੀਆਂ ਦਾ ਮਾਮੂਲੀ ਜਿਹਾ ਵੀ ਜ਼ਿਕਰ ਸ਼ਾਮਲ ਹੁੰਦਾ ਹੈ।
ਇਸ ਦੀ ਬਜਾਏ, ਉਹ ਉਹਨਾਂ ਲਈ ਰਹਿਮਤ ਦੀਆਂ ਦੁਆਵਾਂ ਅਤੇ ਚੰਗੇ ਵਿਚਾਰ ਰੱਖਣ ਦੇ ਕਾਇਲ ਹਨ, ਅਤੇ ਉਹਨਾਂ ਵਿੱਚੋਂ ਹਰ ਇੱਕ ਨੂੰ ਪਿਆਰ ਕਰਦੇ ਹਨ.
ਉਹ ਨਬੀ ﷺ ਦੀਆਂ ਪਤਨੀਆਂ ਦੇ ਰੁਤਬੇ ਦਾ ਵੀ ਬਹੁਤ ਸਤਿਕਾਰ ਕਰਦੇ ਹਨ, ਉਹਨਾਂ ਲਈ ਦੁਆਵਾਂ ਕਰਦੇ ਹਨ, ਉਹਨਾਂ ਦੀ ਫ਼ਜ਼ੀਲਤ (ਉੱਤਮਤਾ) ਨੂੰ ਜਾਣਦੇ ਅਤੇ ਮੰਨਦੇ ਹਨ, ਅਤੇ ਉਹਨਾਂ ਦੇ ਦਰਜੇ ਨੂੰ ਮੋਮਿਨਾਂ ਦੀਆਂ ਮਾਵਾਂ ਵਜੋਂ ਸਵੀਕਾਰ ਕਰਦੇ ਹਨ (ਇਕਰਾਰ ਕਰਦੇ ਹਨ ਕਿ ਬੇਸ਼ੱਕ ਉਹ ਸਾਰੇ ਮੋਮਿਨਾ ਦੀਆਂ ਮਾਂਵਾਂ ਹਨ)

[ਅੱਲ੍ਹਾ ਸੁਬਹਾਨਾ ਵ ਤਾਅਲਾ ਦਾ ਫਰਮਾਨ ਹੈ, ਕਿ ਨਬੀ ﷺ ਦਾ ਮੋਮਿਨਾ ਉੱਤੇ ਉਨ੍ਹਾਂ ਦੀਆਂ ਜਾਨਾਂ ਨਾਲੋਂ ਵੱਧ ਅਧਿਕਾਰ ਹੈ, ਅਤੇ ਉਸ ਦੀਆਂ (ਨਬੀ ﷺ ਦੀਆਂ) ਪਤਨੀਆਂ ਮੋਮਿਨਾ ਦੀਆਂ ਮਾਵਾਂ ਹਨ 33:6
ਸਲਫ਼ ਅਤੇ ਖਲਫ਼ ਦੇ ਉੱਲਮਾ ਨੇ ਇਸ ਮਾਮਲੇ ਬਾਰੇ ਬਹੁਤ ਸਾਰੀਆਂ ਕਿਤਾਬਾਂ ਲਿਖੀਆਂ ਹਨ, ਸਭ ਤੋਂ ਲਾਭਦਾਇਕ ਕਿਤਾਬਾਂ ਵਿੱਚੋਂ ਇੱਕ ਸਤਿਕਾਰਯੋਗ ਸ਼ੇਖ ਮੁਹੱਦੀਥ ਅਲ-ਅਸਰ ਇਰਸ਼ਾਦ ਅਲ-ਹੱਕ ਅਸਰੀ ਰਹਿਮਾਹੁੱਲਾਹ ਦੀ ਕਿਤਾਬ (ਮੁਸ਼ਾਜਰਾਤੇ ਸਹਾਬਾ) ਹੈ। ਅਤੇ ਦੂਸਰੀ ਮਕਾਮ ਏ ਸਹਾਬਾ ਹੈ। ਜੋ ਕਿ ਇਸ ਅੰਕ ਵਿੱਚ ਕੀਮਤੀ ਪੁਸਤਕਾਂ ਹਨ]

## ਅਧਿਆਇ: 21

## ਜੰਨਤ ਵਿੱਚ ਪ੍ਰਵੇਸ਼ ਸਿਰਫ਼ ਅੱਲ੍ਹਾ ਤਾਅਲਾ ਦੇ ਫ਼ਜ਼ਲ ਅਤੇ ਰਹਿਮਤ ਨਾਲ ਹੀ ਹੈ

ਜੰਨਤ ਕੇਵਲ ਅੱਲ੍ਹਾ ਤਾਅਲਾ ਦੀ ਰਹਿਮਤ ਦੁਆਰਾ ਪ੍ਰਾਪਤ ਹੁੰਦੀ ਹੈ
ਉਹ ਇਹ ਵੀ ਅਕੀਦਾ ਰੱਖਦੇ ਹਨ ਅਤੇ ਗਵਾਹੀ ਦਿੰਦੇ ਹਨ ਕਿ ਕਿਸੇ ਨੂੰ ਵੀ ਜੰਨਤ ਵਿੱਚ ਦਾਖਲ ਹੋਣ ਦਾ ਅਧਿਕਾਰ ਨਹੀਂ ਹੈ (ਕਿ ਜੰਨਤ ਕਿਸੇ ਲਈ ਵੀ ਵਾਜਿਬ (ਲਾਜ਼ਮੀ) ਨਹੀਂ ਹੈ) ਭਾਵੇਂ ਉਸ ਦੇ ਅਮਲ ਕਿੰਨੇ ਵੀ ਮਹਾਨ ਅਤੇ ਚੰਗੇ ਹੋਣ ਜਾਂ ਉਸ ਦਾ ਕੇਸ ਕਿੰਨਾ ਹੀ ਪ੍ਰਸ਼ੰਸਾਯੋਗ ਕਿਓਂ ਨਾ ਹੋਵੇ। ਭਾਵੇਂ ਉਸਦੀ ਇਬਾਦਤ ਕਿੰਨੀ ਹੀ ਖਾਲਿਸ (ਸ਼ੁੱਧ) ਹੋਵੇ, ਅਤੇ ਭਾਵੇਂ ਉਸਦੀ ਆਗਿਆਕਾਰੀ ਸਭ ਤੋਂ ਪਾਕੀਜ਼ਾ ਅਤੇ ਉਸਦਾ ਮਾਰਗ ਸਭ ਤੋਂ ਪਸੰਦੀਦਾ ਹੋਵੇ।
ਇਹ ਜੰਨਤ ਕੇਵਲ ਉਦੋਂ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ ਜਦੋਂ ਅੱਲ੍ਹਾ ਤਾਅਲਾ ਕਿਸੇ ਵਿਅਕਤੀ 'ਤੇ ਆਪਣੀ ਮਿਹਰ, ਫ਼ਜ਼ਲ ਅਤੇ ਇਹਸਾਨ ਕਰਦਾ ਹੈ ਅਤੇ ਉਸ ਨੂੰ ਬਖਸ਼ਿਸ਼ ਵਜੋਂ ਇਹ ਪ੍ਰਦਾਨ ਕਰਦਾ ਹੈ.
(ਸਿਵਾਏ ਇਸਦੇ ਕਿ ਅੱਲ੍ਹਾ ਤਾਅਲਾ ਆਪਣੀ ਕਿਰਪਾ ਅਤੇ ਦਿਆਲਤਾ ਨਾਲ ਉਸ ਲਈ ਜੰਨਤ ਨੂੰ ਲਾਜ਼ਮੀ ਬਣਾ ਦੇਵੇ)

[ ਅਬੂ ਹੁਰੈਰਾ (ਰਜ਼ੀ) ਨੇ ਬਿਆਨ ਕੀਤਾ
ਅੱਲ੍ਹਾ ਦੇ ਰਸੂਲ ﷺ ਨੇ ਫ਼ਰਮਾਇਆ, ਤੁਹਾਡੇ ਵਿੱਚੋਂ ਕਿਸੇ ਦੇ ਅਮਲ ਤੁਹਾਨੂੰ ਨਿਜਾਤ ਨਹੀਂ ਦੇ ਸਕਦੇ (ਜਹੰਨਮ ਦੀ ਅੱਗ ਤੋਂ ਨਹੀਂ ਬਚਾ ਸਕਦੇ)
ਉਨ੍ਹਾਂ ਨੇ ਆਖਿਆ, ਹੇ ਅੱਲ੍ਹਾ ਦੇ ਰਸੂਲ ﷺ ਕੀ ਤੁਹਾਨੂੰ ਵੀ ਨਹੀਂ ?
ਨਬੀ ﷺ ਨੇ ਫ਼ਰਮਾਇਆ, ਨਹੀਂ ਮੈਨੂੰ ਵੀ ਨਹੀਂ, ਮਗਰ ਇਹ ਕਿ ਅੱਲ੍ਹਾ ਤਾਅਲਾ ਮੈਨੂੰ ਆਪਣੀ ਰਹਿਮਤ ਨਾਲ ਢੱਕ ਲਵੇਗਾ
(ਜਦੋਂ ਤੱਕ ਕਿ ਅੱਲ੍ਹਾ ਮੇਰੇ 'ਤੇ ਆਪਣੀ ਮਿਹਰ ਨਾ ਕਰੇ)
ਇਸ ਲਈ (ਤੁਹਾਨੂੰ ਚਾਹੀਦਾ ਹੈ ਕਿ ਤੁਸੀਂ), ਸਿੱਧੇ ਰਹੋ, ਅਤੇ ਇੱਕ ਦੂਸਰੇ ਦੇ ਕਰੀਬ ਰਹੋ, (ਨੇਕ ਅਮਲ ਸਹੀ, ਚੰਗੇ ਤਰੀਕੇ, ਇਮਾਨਦਾਰੀ ਅਤੇ ਸੰਜਮ ਨਾਲ ਕਰੋ, ਅਤੇ

ਦੁਪਹਿਰ ਤੋਂ ਪਹਿਲਾਂ ਅਤੇ ਦੁਪਹਿਰ ਤੋਂ ਬਾਅਦ ਅਤੇ ਰਾਤ ਦੇ ਇੱਕ ਹਿੱਸੇ ਵਿੱਚ ਅੱਲ੍ਹਾ ਦੀ ਇਬਾਦਤ ਕਰੋ,
ਅਤੇ ਹਰ ਕੰਮ ਵਿੱਚ ਹਮੇਸ਼ਾ ਇੱਕ ਦਰਮਿਆਨੀ, ਨਿਯਮਤ ਕੋਰਸ ਅਪਣਾਓ ਜਿਸ ਨਾਲ ਤੁਸੀਂ ਆਪਣੇ ਟੀਚੇ (ਜੰਨਤ) ਤੱਕ ਪਹੁੰਚੋਗੇ
ਸਹੀ ਬੁਖਾਰੀ 6463 ]

ਇਹ ਇਸ ਲਈ ਹੈ, ਕਿਉਂਕਿ ਜਦੋਂ ਵੀ ਕੋਈ ਵਿਅਕਤੀ ਕੋਈ ਨੇਕ ਅਮਲ ਕਰਦਾ ਹੈ, ਤਾਂ ਉਹਨਾਂ ਅਮਲਾਂ ਨੂੰ ਅੱਲ੍ਹਾ ਤਾਅਲਾ ਦੁਆਰਾ ਉਸ ਲਈ ਆਸਾਨ ਅਤੇ ਪਹੁੰਚਯੋਗ ਬਣਾਏ ਬਿਨਾਂ ਉਹ ਅਮਲ ਉਸ ਲਈ ਆਸਾਨ ਅਤੇ ਪਹੁੰਚਯੋਗ ਨਹੀਂ ਹੋ ਸਕਦੇ ਸੀ। ਅਤੇ ਜੇਕਰ ਅੱਲ੍ਹਾ ਤਾਅਲਾ ਉਸ ਨੂੰ ਇਹਨਾਂ ਅਮਲਾਂ ਵੱਲ ਹਿਦਾਇਤ (ਸੇਧ, ਰਹਿਨੁਮਾਈ) ਨਾ ਦਿੰਦਾ, ਤਾਂ ਉਹ ਆਪਣੀ ਮਿਹਨਤ ਅਤੇ ਕੋਸ਼ਿਸ਼ ਨਾਲ ਇਹਨਾਂ ਅਮਲਾਂ ਨੂੰ ਅੰਜਾਮ ਨਹੀਂ ਦੇ ਸਕਦਾ ਸੀ ।

(ਜੇ ਅੱਲ੍ਹਾ ਤਾਅਲਾ ਨੇ ਉਸਦੇ ਲਈ ਇਹਨਾਂ ਨੂੰ ਇੰਨਾ ਸੌਖਾ ਨਹੀਂ ਬਣਾਇਆ ਹੁੰਦਾ ਅਤੇ ਉਸਨੂੰ ਇਸ ਵੱਲ ਸੇਧਿਤ ਨਹੀਂ ਕੀਤਾ ਹੁੰਦਾ, ਤਾਂ ਉਹ ਕਦੇ ਵੀ ਇਸ ਤੱਕ ਆਪਣਾ ਰਸਤਾ ਨਹੀਂ ਬਣਾ ਸਕਦਾ ਸੀ)

ਜਿਵੇਂ ਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ ਕਿ
ਅਤੇ ਜੇਕਰ ਅੱਲ੍ਹਾ ਦਾ ਫ਼ਜ਼ਲ ਅਤੇ ਰਹਿਮਤ ਤੁਹਾਡੇ ਉੱਤੇ ਨਾ ਹੁੰਦੀ, ਤਾਂ ਤੁਹਾਡੇ ਵਿੱਚੋਂ ਕੋਈ ਇੱਕ ਵੀ, ਕਦੇ ਵੀ, ਪਾਕ ਨਾ ਹੁੰਦਾ (ਕੁਫ਼ਰ, ਸ਼ਿਰਕ, ਬਿਦਾਅਤ, ਗੁਨਾਹਾਂ ਆਦਿ ਤੋਂ ਸ਼ੁੱਧ ਨਾ ਹੁੰਦਾ, ਅਤੇ ਕਦੇ ਵੀ ਸਫਲ ਨਾ ਹੁੰਦਾ), ਪਰ ਅੱਲ੍ਹਾ ਜਿਸ ਨੂੰ ਚਾਹੁੰਦਾ ਹੈ ਉਸ ਨੂੰ ਪਾਕ (ਸ਼ੁੱਧ, ਪਵਿੱਤਰ) ਕਰਦਾ ਹੈ। (ਇਸਲਾਮ ਦੀ ਤਰਫ਼ ਮਾਰਗਦਰਸ਼ਨ ਕਰਦਾ ਹੈ)
24:21
ਵਿਸ਼ੇ 'ਤੇ ਹੋਰ ਆਇਤਾਂ ਵੀ ਹਨ

ਅਤੇ ਅੱਲ੍ਹਾ ਤਾਅਲਾ ਜੰਨਤ ਦੇ ਲੋਕਾਂ ਦੀ ਖ਼ਬਰ ਦਾ ਵਰਣਨ ਕਰਦੇ ਹੋਏ, ਫ਼ਰਮਾਉਂਦੇ ਹਨ
ਅਤੇ ਉਹ (ਜੰਨਤੀ) ਕਹਿਣਗੇ, ਅਲਹਮਦੁ-ਲਿੱਲ-ਲਾਹ [ਹਮਦ ਅਤੇ ਸ਼ੁਕਰਾਨਾਂ ਅੱਲ੍ਹਾ ਲਈ ਹੈ] (ਸਾਰੀਆਂ ਤਾਰੀਫ਼ਾਂ, ਉਸਤਤ, ਵਡਿਆਈਆਂ ਅਤੇ ਧੰਨਵਾਦ ਅੱਲ੍ਹਾ ਲਈ ਹੈ), ਜਿਸ ਨੇ ਸਾਨੂੰ ਇਸ (ਜੰਨਤ) ਦੀ ਤਰਫ ਹਿਦਾਇਤ (ਮਾਰਗਦਰਸ਼ਨ, ਸੇਧ) ਦਿੱਤੀ ਅਤੇ ਅਸੀਂ ਕਦੇ ਵੀ ਹਿਦਾਇਤ ਹਾਸਿਲ ਨਾ ਕਰ ਸਕਦੇ ਸੀ, ਅਗਰ ਅੱਲ੍ਹਾ ਸਾਨੂੰ ਹਿਦਾਇਤ ਨਾ ਦਿੰਦਾ (ਅਗਰ ਅੱਲ੍ਹਾ ਨੇ ਹਿਦਾਇਤ ਦੀ ਤਰਫ ਸਾਡੀ ਅਗਵਾਈ ਨਾ ਕੀਤੀ ਹੁੰਦੀ)
7:43

[ਅਤੇ ਉਹ ਕਹਿਣਗੇ, ਸਾਰੀਆਂ ਤਾਰੀਫ਼ਾਂ ਅਤੇ ਧੰਨਵਾਦ ਅੱਲ੍ਹਾ ਦਾ ਹੈ, ਜਿਸ ਨੇ ਸਾਨੂੰ ਇਸ ਵੱਲ ਸੇਧ ਦਿੱਤੀ ਹੈ, ਸਾਨੂੰ ਕਦੇ ਵੀ ਸੇਧ ਨਹੀਂ ਮਿਲ ਸਕਦੀ ਸੀ, ਜੇ ਅੱਲ੍ਹਾ ਨੇ ਸਾਡੀ ਅਗਵਾਈ ਨਾ ਕੀਤੀ ਹੁੰਦੀ!]

## ਅਧਿਆਇ: 22

### ਉਮਰਾਂ ਨਿਰਧਾਰਤ ਹਨ

ਉਹ ਇਹ ਵੀ ਅਕੀਦਾ ਰੱਖਦੇ ਹਨ ਅਤੇ ਗਵਾਹੀ ਦਿੰਦੇ ਹਨ ਕਿ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਹਰੇਕ ਮੱਖਲੂਕ ਦੇ ਜੀਵਣ ਲਈ ਇੱਕ ਖਾਸ ਸਮਾਂ ਨਿਰਧਾਰਤ ਕੀਤਾ ਹੈ, ਅਤੇ ਇਹ ਕਿ ਕੋਈ ਵੀ ਨਫ਼ਸ ਅੱਲ੍ਹਾ ਤਾਅਲਾ ਦੇ ਹੁਕਮ ਨਾਲ, ਇੱਕ ਨਿਰਧਾਰਤ ਸਮੇਂ 'ਤੇ ਇੱਕ ਲਿਖਤੀ ਫ਼ਰਮਾਨ, ਤੋਂ ਬਿਨਾਂ ਨਹੀਂ ਮਰਦੀ, ਇੱਕ ਵਾਰ ਜਦੋਂ ਮਨੁੱਖ ਦੀ ਉਮਰ ਖਤਮ ਹੋ ਜਾਂਦੀ ਹੈ, ਉਸਦੇ ਲਈ ਮੌਤ ਤੋਂ ਇਲਾਵਾ ਕੁਝ ਨਹੀਂ ਹੈ
ਅਤੇ ਇਸ ਦੇ ਆਲੇ-ਦੁਆਲੇ ਕੋਈ ਰਸਤਾ ਨਹੀਂ ਹੈ।

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਹਰ ਕੌਮ ਦੀ ਆਪਣੀ ਨਿਸ਼ਚਿਤ ਮਿਆਦ ਹੁੰਦੀ ਹੈ, ਜਦੋਂ ਉਨ੍ਹਾਂ ਦੀ ਮਿਆਦ ਪੂਰੀ ਹੋ ਜਾਂਦੀ ਹੈ, ਉਹ ਇਸ ਨੂੰ ਨਾ ਤਾਂ ਦੇਰ ਕਰ ਸਕਦੇ ਹਨ ਅਤੇ ਨਾ ਹੀ ਉਹ ਇਸ ਨੂੰ ਇੱਕ ਘੰਟਾ (ਜਾਂ ਇੱਕ ਪਲ) ਅੱਗੇ ਵਧਾ ਸਕਦੇ ਹਨ।
7:34
ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਕੋਈ ਵੀ ਵਿਅਕਤੀ ਅੱਲ੍ਹਾ ਦੀ ਆਗਿਆ ਤੋਂ ਬਿਨਾਂ ਅਤੇ ਇੱਕ ਨਿਰਧਾਰਤ ਸਮੇਂ 'ਤੇ ਇੱਕ ਲਿਖਤੀ ਫ਼ਰਮਾਨ, ਤੋਂ ਬਿਨਾਂ ਨਹੀਂ ਮਰ ਸਕਦਾ
3:145
ਅਤੇ ਉਹ ਗਵਾਹੀ ਦਿੰਦੇ ਹਨ ਕਿ ਜਿਸਨੂੰ (ਕਿਸੇ ਵੀ ਵਜ੍ਹਾ ਨਾਲ) ਮੌਤ ਆ ਗਈ ਜਾਂ ਕਤਲ ਕਰ ਦਿੱਤਾ ਗਿਆ ਤਾਂ ਅਸਲ ਵਿੱਚ ਉਸਦੀ ਮਿਆਦ ਖਤਮ ਹੋ ਗਈ ਸੀ

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਕਹੋ, ਭਾਵੇਂ ਤੁਸੀਂ ਆਪਣੇ ਘਰਾਂ ਦੇ ਅੰਦਰ ਹੋਵੋਂ, ਤਾਂ ਵੀ ਜਿਨ੍ਹਾਂ ਲਈ ਕਤਲ ਹੋਣਾ ਲਿਖਿਆ ਜਾ ਚੁੱਕਿਆ ਹੈ (ਮੌਤ ਦਾ ਫੈਸਲਾ ਕਰ ਦਿੱਤਾ ਗਿਆ ਹੈ), ਉਹ ਜ਼ਰੂਰ ਆਪਣੀ ਮੌਤ ਦੇ ਸਥਾਨ ਵੱਲ ਨਿਕਲ ਆਉਣਗੇ
3:154

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਤੁਸੀਂ ਜਿੱਥੇ ਕਿਤੇ ਵੀ ਹੋਵੋ, ਮੌਤ ਤੁਹਾਡੇ ਉੱਤੇ ਆ ਜਾਵੇਗੀ ਭਾਵੇਂ ਤੁਸੀਂ ਮਜ਼ਬੂਤ ਅਤੇ ਉੱਚੇ ਕਿਲ੍ਹਿਆਂ ਵਿੱਚ ਹੋਵੋ!
4:78

## ਅਧਿਆਇ: 23
### ਲੋਕਾਂ ਨੂੰ ਪਰਖਣ ਲਈ ਸ਼ੈਤਾਨਾਂ ਦੀ ਰਚਨਾ, ਸ਼ੈਤਾਨਾਂ ਦੇ ਵਸਵਸੇ

ਅਹਿਲੇ ਹਦੀਸ ਇਹ ਵੀ ਅਕੀਦਾ ਰੱਖਦੇ ਹਨ ਕਿ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਸ਼ੈਤਾਨ ਪੈਦਾ ਕੀਤੇ ਹਨ ਜੋ ਲੋਕਾਂ ਨੂੰ ਗੁੰਮਰਾਹ ਕਰਨ ਦੀ ਕੋਸ਼ਿਸ਼ ਕਰਦੇ ਹਨ, (ਉਹ ਸ਼ੈਤਾਨ), ਹਮਲੇ ਦੇ ਲੁਕਵੇਂ ਸਥਾਨਾਂ ਤੋਂ, ਲੋਕਾਂ ਦੇ (ਹਿਦਾਇਤ ਦੇ ਰਾਹ ਤੋਂ) ਫਿਸਲਣ ਦੀ ਉਮੀਦ ਕਰਦੇ ਹਨ (ਉਹ ਇਨਸਾਨ ਨੂੰ ਵਸਵਸੇ ਵਿੱਚ ਪਾਉਂਦੇ ਹਨ), ਅਤੇ ਉਹ (ਮਨੁੱਖਾਂ ਨੂੰ ਗੁੰਮਰਾਹ ਕਰਨ) ਦੀ ਉਡੀਕ ਵਿੱਚ ਘਾਤ ਲਾ ਕੇ ਬੈਠੇ ਰਹਿੰਦੇ ਹਨ।

ਅੱਲ੍ਹਾ ਤਾਅਲਾ ਨੇ ਫ਼ਰਮਾਇਆ
ਅਤੇ ਬੇਸ਼ੱਕ ਸ਼ੈਤਾਨ ਆਪਣੇ ਚੇਲਿਆਂ ਵੱਲ ਵਹੀ ਕਰਦੇ ਹਨ (ਜਿੰਨਾਂ ਅਤੇ ਮਨੁੱਖਾਂ ਵਿਚਲੇ ਆਪਣੇ ਔਲੀਆ, ਦੋਸਤਾਂ, ਸਹਾਇਕਾਂ ਨੂੰ ਉਪਦੇਸ਼ ਦਿੰਦੇ ਹਨ), ਤਾਂ ਜੋ ਉਹ ਤੁਹਾਡੇ ਨਾਲ ਬਹਿਸ (ਝਗੜਾ) ਕਰਨ, ਜੇਕਰ ਤੁਸੀਂ ਉਹਨਾਂ ਦੀ ਇਤਾਅਤ (ਪਾਲਣਾ, ਪੈਰਵੀ) ਕਰੋਗੇ ਤਾਂ ਤੁਸੀਂ ਮੁਸ਼ਰਿਕ ਹੋ ਜਾਓਗੇ।
6:121

ਅੱਲ੍ਹਾ ਤਾਅਲਾ ਜਿਸ ਲਈ ਚਾਹੁੰਦਾ ਹੈ, ਉਹਨਾਂ ਨੂੰ ਉਸ ਉੱਪਰ ਮੁਸੱਲਤ ਕਰ ਦਿੰਦਾ ਹੈ (ਅੱਲ੍ਹਾ ਤਾਅਲਾ ਦੀ ਇਜਾਜ਼ਤ ਦੇ ਨਾਲ, ਉਹ ਉਸ ਨੂੰ ਕਾਬੂ ਕਰ ਲੈਂਦੇ ਹਨ), ਅਤੇ ਜਿਸ ਲਈ ਚਾਹੁੰਦਾ ਹੈ, ਉਸ ਨੂੰ, ਉਨ੍ਹਾਂ ਦੇ ਮਕਰ ਅਤੇ ਫਰੇਬ (ਧੋਖੇ ,ਸਾਜ਼ਿਸ਼ਾਂ ਅਤੇ ਬੁਰੀਆਂ ਯੋਜਨਾਵਾਂ) ਤੋਂ ਬਚਾਉਂਦਾ ਹੈ।

ਅੱਲ੍ਹਾ ਤਾਅਲਾ ਨੇ ਫ਼ਰਮਾਇਆ
(ਜਾ) ਉਹਨਾਂ ਵਿੱਚੋਂ ਜਿਸ ਨੂੰ ਤੂੰ ਇਸਤਫ਼ਜ਼ਿਜ਼ [ਸ਼ਾਬਦਿਕ ਅਰਥ ਹੈ: ਹੌਲੀ ਹੌਲੀ ਮੂਰਖ ਬਣਾਓਣਾ, ਬਹਿਕਾਉਣਾ, ਭਰਮਾਉਣਾ, ਭੜਕਾਉਣਾ] ਕਰ ਸਕਦਾ ਹੈ, ਕਰ ਆਪਣੀ ਆਵਾਜ਼ ਨਾਲ (ਬਹਿਕਾ, ਭਰਮਾ, ਭੜਕਾ ਅਤੇ ਮੂਰਖ ਬਣਾ)

(ਜਿਵੇਂ ਕਿ ਗੀਤ, ਸੰਗੀਤ ਅਤੇ ਅੱਲ੍ਹਾ ਦੀ ਅਣਆਗਿਆਕਾਰੀ ਲਈ ਕੋਈ ਹੋਰ ਪੁਕਾਰ),
ਅਤੇ ਆਪਣੇ ਘੋੜਸਵਾਰ ਅਤੇ ਆਪਣੇ ਪੈਦਲ ਫੌਜ ਨਾਲ ਉਨ੍ਹਾਂ 'ਤੇ ਹਮਲੇ ਕਰ,
ਦੌਲਤ ਅਤੇ ਬੱਚਿਆਂ ਵਿੱਚ ਉਹਨਾਂ ਦਾ ਸ਼ਰੀਕ (ਸਾਂਝੀ,ਹਿੱਸੇਦਾਰ) ਬਣ।
(ਉਹਨਾਂ ਨੂੰ ਗੈਰ-ਕਾਨੂੰਨੀ ਤਰੀਕਿਆਂ ਨਾਲ ਵਿਆਜ ਆਦਿ ਦੁਆਰਾ ਪੈਸਾ ਕਮਾਉਣ ਲਈ ਭਰਮਾ ਕੇ, ਜਾਂ ਗੈਰ-ਕਾਨੂੰਨੀ ਜਿਨਸੀ ਸੰਬੰਧ ਬਣਾ ਕੇ, ਆਦਿ), ਅਤੇ ਉਨ੍ਹਾਂ ਨਾਲ ਵਾਅਦੇ ਕਰ। ਪਰ ਸ਼ੈਤਾਨ ਉਨ੍ਹਾਂ ਨੂੰ ਧੋਖੇ ਤੋਂ ਇਲਾਵਾ ਹੋਰ ਕੋਈ ਵਾਅਦਾ ਨਹੀਂ ਦਿੰਦਾ।
(ਪਰ) ਬੇਸ਼ੱਕ ਮੇਰੇ ਗੁਲਾਮ (ਅਰਥਾਤ ਤੌਹੀਦ ਪਰਸਤ, ਸੱਚੇ ਮੋਮਿਨ),
(ਤਾਂ) ਉਨ੍ਹਾਂ ਉੱਤੇ ਤੇਰਾ ਕੋਈ ਗ਼ਲਬਾ (ਜੋਰ, ਅਧਿਕਾਰ) ਨਹੀਂ ਹੈ, ਅਤੇ ਤੇਰਾ ਰੱਬ ਕਾਫੀ ਹੈ (ਉਹਨਾਂ ਲਈ) ਵਕੀਲ (ਕਾਰਸਾਜ਼,ਸਰਪ੍ਰਸਤ, ਉਹਨਾਂ ਦੇ ਹਰ ਕੰਮ ਅਤੇ ਮਾਮਲਿਆਂ ਦਾ ਨਿਪਟਾਰਾ ਕਰਨ ਵਾਲਾ)
17:64-65

ਅੱਲ੍ਹਾ ਤਾਅਲਾ ਨੇ ਫ਼ਰਮਾਇਆ
ਯਕੀਨਨ, ਉਸਦਾ (ਸ਼ੈਤਾਨ ਦਾ) ਉਨ੍ਹਾਂ ਲੋਕਾਂ ਉੱਤੇ ਕੋਈ ਗ਼ਲਬਾ (ਜੋਰ, ਅਧਿਕਾਰ) ਨਹੀਂ ਹੈ ਜੋ ਇਮਾਨ ਲਿਆਉਂਦੇ ਹਨ ਅਤੇ ਆਪਣੇ ਰੱਬ ਵਿੱਚ ਤਵੱਕੁਲ (ਭਰੋਸਾ) ਰੱਖਦੇ ਹਨ। ਉਸਦਾ ਗ਼ਲਬਾ (ਤਾਂ) ਸਿਰਫ ਉਹਨਾਂ ਉੱਤੇ ਹੈ ਜੋ ਉਸਨੂੰ ਆਪਣੇ ਵਲੀ (ਇੱਕ ਔਲੀਆ, ਦੋਸਤ, ਸਹਿਯੋਗੀ) ਵਜੋਂ ਲੈਂਦੇ ਹਨ (ਜੋ ਉਸ (ਸ਼ੈਤਾਨ) ਦਾ ਕਹਿਣਾ ਮੰਨਦੇ ਹਨ ਅਤੇ ਉਹਨਾਂ ਦੀ ਪਾਲਣਾ ਕਰਦੇ ਹਨ), ਅਤੇ ਉਹਨਾਂ ਉੱਤੇ ਜੋ ਉਸ (ਅੱਲ੍ਹਾ) ਨਾਲ ਸ਼ਰੀਕ ਬਣਾਉਦੇ ਹਨ।(ਮਤਲਬ ਮੁਸ਼ਰਿਕਾਂ ਉੱਤੇ)
16:99-100

## ਅਧਿਆਇ: 24

### ਜਾਦੂ ਅਤੇ ਜਾਦੂਗਰ

ਉਹ ਇਹ ਵੀ ਗਵਾਹੀ ਦਿੰਦੇ ਹਨ ਕਿ ਬੇਸ਼ੱਕ ਦੁਨੀਆ ਵਿੱਚ, ਜਾਦੂ ਅਤੇ ਜਾਦੂਗਰ ਅਸਲ ਵਿੱਚ ਮੌਜੂਦ ਹਨ, ਪਰ ਉਹ ਅੱਲ੍ਹਾ ਤਾਅਲਾ ਦੀ ਆਗਿਆ ਤੋਂ ਬਿਨਾਂ, ਕਿਸੇ ਨੂੰ ਕੋਈ ਵੀ ਨੁਕਸਾਨ ਪਹੁੰਚਾਉਣ ਦੇ ਸਮਰੱਥ ਨਹੀਂ ਹਨ

ਅੱਲ੍ਹਾ ਤਾਅਲਾ ਦਾ ਫਰਮਾਨ ਹੈ ਕਿ
ਉਹ ਇਸ (ਜਾਦੂ) ਨਾਲ ਹਰਗਿਜ਼ ਕਿਸੇ ਇੱਕ ਨੂੰ ਵੀ ਨੁਕਸਾਨ ਨਹੀਂ ਪਹੁੰਚਾ ਸਕਦੇ, ਮਗਰ ਅੱਲ੍ਹਾ ਦੇ ਹੁਕਮ ਨਾਲ
2:102

ਇਸ ਲਈ ਕੋਈ ਵੀ ਜੋ ਜਾਦੂ ਦੀ ਵਰਤੋਂ ਕਰਦਾ ਹੈ (ਜਾਂ ਇਸਦਾ ਪੇਸ਼ਾ ਅਪਣਾਉਂਦਾ ਹੈ) ਅਤੇ ਇਹ ਅਕੀਦਾ ਰੱਖਦਾ ਹੈ ਕਿ ਇਹ ਜਾਦੂ ਸੁਤੰਤਰ ਤੌਰ 'ਤੇ, ਅੱਲ੍ਹਾ ਦੀ ਆਗਿਆ ਤੋਂ ਬਾਹਰ, ਲੋਕਾਂ ਨੂੰ ਨੁਕਸਾਨ ਜਾਂ ਲਾਭ ਪਹੁੰਚਾ ਸਕਦਾ ਹੈ, ਤਾਂ ਨਿਸ਼ਚਤ ਤੌਰ 'ਤੇ ਉਸਨੇ ਕੁਫ਼ਰ ਕੀਤਾ

(ਜਦੋਂ ਕੋਈ ਵਿਅਕਤੀ ਜਾਦੂ ਦੀ ਵਰਤੋਂ ਕਰਦੇ ਹੋਏ ਫ਼ੜਿਆ ਜਾਵੇ ਅਤੇ ਉਸਤੋਂ ਪੁੱਛ-ਗਿੱਛ ਦੌਰਾਨ) ਉਹ ਇਹਨਾਂ ਕੁਫ਼ਰ ਦੇ ਕੰਮਾਂ ਨੂੰ (ਜਾਦੂ ਦੇ ਹਿੱਸੇ ਵਜੋਂ ਕੀਤਾ ਮੰਨੇ) , ਤਾਂ ਉਸਨੂੰ ਤੋਬਾ ਕਰਨ ਲਈ ਕਿਹਾ ਜਾਵੇਗਾ। ਜੇ ਉਹ ਤੋਬਾ ਕਰਦਾ ਹੈ, ਤਾਂ ਠੀਕ ਹੈ। ਨਹੀਂ ਤਾਂ ਉਸ ਦੀ ਗਰਦਨ 'ਤੇ ਵਾਰ ਕੀਤਾ ਜਾਂਦਾ ਹੈ।(ਉਸਨੂੰ ਮੌਤ ਦੀ ਸਜ਼ਾ ਵਜੋਂ ਕਤਲ ਕਰ ਦਿੱਤਾ ਜਾਵੇਗਾ)

ਪਰ ਅਗਰ ਉਹ ਅਜਿਹੀਆਂ ਚੀਜ਼ਾਂ ਦਾ ਵਰਣਨ ਕਰਦਾ ਹੈ, ਜੋ ਕੁਫ਼ਰ ਨਾਲ ਨਾ ਜੁੜੀਆਂ ਹੋਣ, ਜਾਂ ਉਹਨਾਂ ਚੀਜ਼ਾਂ ਬਾਰੇ ਗੱਲ ਕਰਦਾ ਹੈ ਜੋ ਸਮਝ ਨਹੀਂ ਆਉਂਦੀਆਂ ਹਨ, ਤਾਂ ਉਸਨੂੰ ਇਸ ਤੋਂ ਰੋਕਿਆ ਜਾਵੇਗਾ, ਫਿਰ ਜੇਕਰ ਉਹ ਅਪਰਾਧ ਦੁਹਰਾਉਂਦਾ ਹੈ, ਤਾਂ ਉਸਨੂੰ ਸਜ਼ਾ ਦਿੱਤੀ ਜਾਵੇਗੀ

ਜੇ ਉਹ ਕਹਿੰਦਾ ਹੈ, ਜਾਦੂ ਹਰਾਮ ਨਹੀਂ ਹੈ ਜਾਂ ਮੈਂ ਇਸਨੂੰ ਜਾਇਜ਼ ਸਮਝਦਾ ਹਾਂ, ਤਾਂ ਉਸਨੂੰ ਮੌਤ ਦੀ ਸਜ਼ਾ ਦਾ ਸਾਹਮਣਾ ਕਰਨਾ ਪਵੇਗਾ, ਕਿਉਂਕਿ ਉਹ ਕਿਸੇ ਅਜਿਹੀ ਚੀਜ਼ ਨੂੰ ਜਾਇਜ਼ ਬਣਾਉਣ ਦੀ ਕੋਸ਼ਿਸ਼ ਕਰ ਰਿਹਾ ਹੈ ਜਿਸ ਦੀ ਮਨਾਹੀ ਉੱਪਰ ਮੁਸਲਮਾਨਾਂ ਦੀ (ਸਰਬਸੰਮਤੀ) ਇੱਜਮਾ ਹੈ।

[ਇਸੇ ਤਰ੍ਹਾਂ ਕਾਹਿਨ, ਨੁਜੂਮੀ, ਕਿਸਮਤ, ਅਤੇ ਅੱਗਾ-ਪਿੱਛਾ ਦੱਸਣ ਵਾਲੇ, ਅਤੇ ਗ਼ੈਬੀ ਖਬਰਾਂ ਦੱਸਣ ਦੇ ਦਾਅਵੇਦਾਰ, ਜੋਤਸ਼ੀਆਂ ਆਦਿ ਕੋਲ ਜਾਣਾ ਵੀ ਹਰਾਮ ਹੈ]

## ਅਧਿਆਇ: 25
## ਅਹਿਲੇ ਹਦੀਸ ਦੀਆਂ ਕੁੱਝ ਨਿਸ਼ਾਨੀਆਂ

### ਨਸ਼ਾ (ਹਰ ਪ੍ਰਕਾਰ ਦੇ ਨਸ਼ੇ ਨੂੰ ਹਰਾਮ ਮੰਨਦੇ ਹਨ)

ਅਹਿਲੇ ਹਦੀਸ, ਸਾਰੇ ਨਸ਼ੀਲੇ ਪਦਾਰਥਾਂ, ਸਾਰੀਆਂ ਨਸ਼ੇ ਵਾਲੀਆਂ ਮਸ਼ਰੂਬਾਂ ਨੂੰ ਹਰਾਮ ਕਰਾਰ ਦਿੰਦੇ ਹਨ, ਚਾਹੇ ਉਹ ਅੰਗੂਰ, ਸੌਂਗੀ, ਖਜੂਰ, ਸ਼ਹਿਦ, ਅਨਾਜ ਤੋਂ ਬਣੀ ਹੋਈ ਸ਼ਰਾਬ ਹੋਵੇ ਜਾਂ ਕਿਸੇ ਹੋਰ ਪਦਾਰਥ ਤੋਂ ਬਣੇ ਹੋਣ ਜੋ ਨਸ਼ਾ ਕਰਦਾ ਹੈ. ਉਹ ਇਸ ਦੀ ਵੱਡੀ ਅਤੇ ਛੋਟੀ ਮਾਤਰਾ ਨੂੰ ਹਰਾਮ ਕਰਾਰ ਦਿੰਦੇ ਹਨ. ਉਹ ਇਸਨੂੰ ਨਜਸ (ਅਪਵਿੱਤਰ, ਨਾਪਾਕ) ਮੰਨਦੇ ਹਨ,
ਉਹ ਖੁਦ ਵੀ ਇਹਨਾਂ ਤੋਂ ਬਚਦੇ ਹਨ ਅਤੇ (ਜੋ ਇਹ ਨਸ਼ੇ ਕਰਦਾ ਹੈ ਉਸ ਲਈ ਸਜ਼ਾ ਦੇ ਕਾਇਲ ਹਨ) ਉਹ ਸ਼ਰਾਬੀਆਂ ਨੂੰ (ਨਸ਼ਾ ਕਰਨ ਵਾਲਿਆਂ ਨੂੰ ) ਇਸਲਾਮੀ ਕਾਨੂੰਨ ਵਿੱਚ ਸਜ਼ਾ ਮਿਲਣਾ ਵਾਜਿਬ ਮੰਨਦੇ ਹਨ

[ਨਬੀ ﷺ ਨੇ ਫ਼ਰਮਾਇਆ ਜਦ ਕਿਸੇ ਚੀਜ਼ ਦੀ ਜਿਆਦਾ ਮਿਕਦਾਰ ਨਸ਼ਾ ਕਰੇ, ਤਾਂ ਉਸਦੀ ਥੋੜੀ ਮਿਕਦਾਰ ਦਾ ਇਸਤਿਮਾਲ ਵੀ ਹਰਾਮ ਹੈ
ਸਹੀ
ਸੁਨਨ ਅਬੂ ਦਾਊਦ 3681 (ਹਸਨ ਸਹੀ)
ਤਿਰਮੀਜ਼ੀ 1865 (ਹਸਨ)]

## ਨਮਾਜ਼ ਨਾਲ ਸਬੰਧਤ ਮੁੱਦੇ

### ਉਹ ਨਮਾਜ਼ ਨੂੰ ਜਲਦੀ ਅਦਾ ਕਰਨ ਵਿੱਚ ਵਿਸ਼ਵਾਸ ਕਰਦੇ ਹਨ,

ਅਤੇ ਇਹ ਕਿ ਨਮਾਜ਼ਾਂ ਨੂੰ ਉਹਨਾਂ ਦੇ ਮਿੱਥੇ ਸਮਿਆਂ ਦੇ ਅੱਵਲ ਹਿੱਸੇ (ਪਹਿਲੇ ਭਾਗਾਂ) ਵਿੱਚ ਕਾਇਮ ਕਰਨਾ (ਪੜ੍ਹਨਾ), ਉਹਨਾਂ ਦੇ ਮਿੱਥੇ ਸਮਿਆਂ ਦੇ ਆਖਰੀ ਹਿੱਸੇ ਵਿੱਚ ਦੇਰੀ ਨਾਲ ਕਾਇਮ ਕਰਨ (ਪੜ੍ਹਨ) ਨਾਲੋਂ ਵਧੇਰੇ ਅਫ਼ਜ਼ਲ ਸਮਝਦੇ ਹਨ।

[ਅਬਦੁੱਲਾਹ ਇਬਨੇ ਮਸਊਦ (ਰਜ਼ੀ) ਨੇ ਫ਼ਰਮਾਇਆ ਕਿ ਮੈਂ ਨਬੀ ﷺ ਨੂੰ ਪੁੱਛਿਆ ਕਿ ਕਿਹੜਾ ਅਮਲ ਅੱਲ੍ਹਾ ਸੁਬਹਾਨਾ ਵ ਤਾਅਲਾ ਨੂੰ ਜਿਆਦਾ ਮਹਿਬੂਬ ਹੈ? ਤਾਂ ਨਬੀ ﷺ ਨੇ ਫ਼ਰਮਾਇਆ ਕਿ ਵਕਤ ਤੇ ਨਮਾਜ਼ ਪੜ੍ਹਨਾ
ਸਹੀ ਬੁਖਾਰੀ 527
ਸਹੀ ਮੁਸਲਿਮ 85
(ਅੱਵਲ ਵਕਤ ਤੇ ਨਮਾਜ਼ ਪੜ੍ਹਨਾ, ਮਤਲਬ ਜਦੋਂ ਨਮਾਜ਼ ਦਾ ਸਮਾਂ ਸ਼ੁਰੂ ਹੋ ਜਾਵੇ ਤਦ ਹੀ ਪੜ੍ਹ ਲੈਣਾ)]

ਉਹ ਇਮਾਮ ਦੇ ਪਿੱਛੇ ਸੂਰਾ ਅਲ-ਫਾਤੀਹਾ ਦੀ ਕਿਰਆਤ ਨੂੰ ਜ਼ਰੂਰੀ (ਵਾਜਿਬ) ਮੰਨਦੇ ਹਨ

[ਨਬੀ ﷺ ਨੇ ਫ਼ਰਮਾਇਆ ਉਸ ਦੀ ਕੋਈ ਨਮਾਜ਼ ਨਹੀਂ ਜੋ ਸੂਰਾ ਅਲ-ਫਾਤੀਹਾ ਦੀ ਕਿਰਆਤ ਨਹੀਂ ਕਰਦਾ
ਸਹੀ ਬੁਖਾਰੀ 756
ਸਹੀ ਮੁਸਲਿਮ 394
ਇਸ ਮਸਲੇ ਬਾਰੇ ਸੇਖ ਇਰਸ਼ਾਦ ਉਲ ਹੱਕ ਅਸਰੀ (ਰਹਿ) ਦੀ ਕਿਤਾਬ 'ਤੌਜ਼ੀਹ ਹੁਲ ਕਲਾਮ' ਲਾ ਜਵਾਬ ਹੈ।]

ਉਹ ਲੋਕਾਂ ਨੂੰ ਨਮਾਜ਼ ਵਿੱਚ ਆਪਣੇ ਸਜਦੇ ਅਤੇ ਰੁਕੂ ਮੁਕੰਮਲ ਕਰਨ ਦਾ ਹੁਕਮ ਦਿੰਦੇ ਹਨ ਅਤੇ ਇਸਨੂੰ ਵਾਜਿਬ ਸਮਝਦੇ ਹਨ।
(ਮਤਲਬ ਰੁਕੂ ਅਤੇ ਸਜਦੇ ਮੁਕੰਮਲ ਕਰਨ ਦਾ ਹੁਕਮ ਨੂੰ ਜਰੂਰੀ ਸਮਝਦੇ ਹਨ)
ਉਹ ਇਹਨਾਂ ਹੇਠ ਲਿਖਿਆ ਗੱਲਾਂ ਨੂੰ ਨਮਾਜ਼ ਦੇ ਅਰਕਾਨਾਂ (ਥੰਮ੍ਹਾਂ) ਵਜੋਂ ਮੰਨਦੇ ਹਨ,
(ਉਹ ਮਾਮਲੇ ਜੋ ਨਮਾਜ਼ ਦੀ ਵੈਧਤਾ ਲਈ ਜ਼ਰੂਰੀ ਹਨ, ਜਿਸ ਵਿੱਚ ਸ਼ਾਮਲ ਹਨ:
ਰੁਕੂ ਅਤੇ ਸਜਦੇ ਦੋਹਾਂ ਵਿਚ ਪੂਰੀ ਤਰ੍ਹਾਂ ਇਤਮੀਨਾਨ ਰੱਖਣਾ ਜਰੂਰੀ ਕਰਾਰ ਦਿੰਦੇ ਹਨ
(ਰੁਕੂ ਅਤੇ ਸਜਦੇ ਪੂਰੀ ਤਰ੍ਹਾਂ ਆਰਾਮ ਨਾਲ ਕਰਨਾ)
ਰੁਕੂ ਤੋਂ ਬਾਅਦ ਖਲੋਣਾ (ਬਿਲਕੁਲ ਸਿੱਧੇ ਖੜੇ ਹੋਣਾ), ਇਸ ਖੜ੍ਹਨ ਵਿਚ ਪੂਰੀ ਤਰ੍ਹਾਂ ਇਤਮੀਨਾਨ ਰੱਖਣਾ ਜਰੂਰੀ ਸਮਝਦੇ ਹਨ

ਇਸੇ ਤਰ੍ਹਾਂ ਸਜਦਿਆਂ ਤੋਂ ਉੱਠਣ ਵੇਲੇ ਇਤਮੀਨਾਨ ਰੱਖਣਾ
ਅਤੇ ਦੋ ਸਜਦਿਆਂ ਦੇ ਵਿਚਕਾਰ ਬੈਠਣਾ, ਇਸ ਬੈਠਕ ਵਿੱਚ ਪੂਰੀ ਤਰ੍ਹਾਂ ਇਤਮੀਨਾਨ ਰੱਖਣਾ ਵੀ ਜਰੂਰੀ ਸਮਝਦੇ ਹਨ।
ਅਤੇ ਉਹ ਇਸ ਗੱਲ ਦੇ ਕਾਇਲ ਹਨ ਕਿ ਪੂਰੀ ਨਮਾਜ਼ ਵਿੱਚ ਇਤਮੀਨਾਨ ਰੱਖਣਾ ਨਮਾਜ਼ ਦੇ ਅਰਕਾਨ (ਥੰਮ੍ਹਾਂ) ਵਿੱਚੋਂ ਹੈ, ਅਤੇ ਇਸ ਦੇ ਬਿਨਾਂ ਨਮਾਜ਼ ਸਹੀ ਨਹੀਂ ਹੈ।

## ਆਪਸੀ ਸਲਾਹ

ਉਹ ਇੱਕ ਦੂਜੇ ਨੂੰ ਸਲਾਹ ਦਿੰਦੇ ਹਨ:
ਤਹੱਜੁਦ ਦੀ ਨਮਾਜ਼ ਦੀ ਵਸੀਅਤ ਕਰਦੇ ਹਨ
ਸਿਲਾ-ਰਹਮੀ (ਪਰਿਵਾਰਕ ਸਬੰਧ ਬਣਾ ਕੇ ਰੱਖਣ ਦੀ)
ਸਲਾਮ ਨੂੰ ਆਮ ਕਰਨ ਦੀ
ਲੋਕਾਂ ਨੂੰ ਭੋਜਨ ਖਲਾਉਣ ਦੀ
ਬੇਸਹਾਰਾ, ਗਰੀਬਾਂ ਅਤੇ ਅਨਾਥਾਂ ਉੱਤੇ ਦਇਆ ਕਰਨ ਦੀ
ਮੁਸਲਮਾਨਾਂ ਦੇ ਮਾਮਲਿਆਂ ਬਾਰੇ ਖਿਆਲ ਰੱਖਣ
ਧਾਰਮਿਕ ਤੌਰ 'ਤੇ ਖਾਣ-ਪੀਣ ਦੀਆਂ ਚੀਜ਼ਾਂ, ਵਿਆਹ-ਸ਼ਾਦੀ ਅਤੇ ਕੱਪੜਿਆਂ ਬਾਰੇ ਸੁਚੇਤ ਰਹਿਣ ਦੀ
(ਖਾਣ-ਪੀਣ , ਨਿਕਾਹ ਕਰਨ, ਖਰਚ ਕਰਨ ਬਾਰੇ  ਸੁਚੇਤ ਰਹਿਣ ਦੀ)
ਨੇਕੀ ਦੇ ਕੰਮਾਂ ਵਿੱਚ ਸਖ਼ਤ ਮਿਹਨਤ ਕਰਨ, ਅਤੇ ਇਹਨਾਂ ਸਾਰੇ ਮਾਮਲਿਆਂ ਵਿੱਚ ਪਾਕ-ਦਾਮਨੀ ਅਤੇ ਪ੍ਰਹੇਜਗਾਰੀ ਤੋਂ ਕੰਮ ਲੈਂਦੇ ਹਨ।
ਹੱਕ ਅਤੇ ਸਬਰ ਦੀ ਵਸੀਅਤ ਕਰਦੇ ਹਨ
ਨੇਕੀ ਦਾ ਹੁਕਮ ਅਤੇ ਬੁਰਾਈ ਤੋਂ ਮਨ੍ਹਾ ਕਰਦੇ ਹਨ
ਅਤੇ ਹਰ ਕਿਸਮ ਦੇ ਨੇਕ ਕੰਮਾਂ ਦੀ ਸ਼ੁਰੂਆਤ ਕਰਨ ਵਿੱਚ ਪਹਿਲ ਅਤੇ ਜਲਦੀ ਕਰਦੇ ਹਨ
[ਬਹੁਤ ਜ਼ਿਆਦਾ] ਦੁਨਿਆਵੀ ਲਾਲਸਾ ਦੇ ਅੰਤਮ ਨਤੀਜੇ ਤੋਂ ਸਾਵਧਾਨ ਰਹਿਣ ਦੀ
ਸੱਚ ਨੂੰ (ਮਜਬੂਤੀ ਨਾਲ) ਫੜੀ ਰੱਖਣ ਦੀ
ਅਤੇ (ਹਰ ਮਾਮਲੇ ਵਿੱਚ) ਸਬਰ ਰੱਖਣ ਦੀ

## ਦੀਨੀ ਵਫ਼ਾਦਾਰੀ

ਅਹਿਲੇ ਹਦੀਸ ਦੀਨ ਦੇ ਮਾਮਲੇ ਵਿੱਚ, (ਦੀਨ ਦੀ ਬੁਨਿਆਦ ਤੇ) ਕੁਝ ਲੋਕਾਂ ਨੂੰ ਪਿਆਰ ਕਰਦੇ ਹਨ ਅਤੇ ਕੁਝ ਲੋਕਾਂ ਨਾਲ ਬੁਗ਼ਜ਼ (ਨਫ਼ਰਤ) ਰੱਖਦੇ ਹਨ। ਉਹ ਅੱਲ੍ਹਾ ਤਾਅਲਾ ਬਾਰੇ ਅਤੇ (ਉਸਦੇ ਦੀਨ) ਵਿੱਚ ਝਗੜੇ ਅਤੇ ਬਹਿਸ-ਤਕਰਾਰ ਤੋਂ ਦੂਰ ਰਹਿੰਦੇ ਹਨ।

ਉਹ ਅਹਿਲੇ ਬਿਦਾਅਤ (ਬਿਦਾਅਤ ਕਰਨ ਵਾਲੇ ਲੋਕਾਂ) ਅਤੇ ਗੁੰਮਰਾਹਕੁੰਨ ਲੋਕਾਂ ਤੋਂ ਦੂਰੀ ਇਖਤਿਆਰ ਕਰਦੇ ਹਨ।

ਖਵਾਹਿਸ਼ ਪਰਸਤ (ਬਿਦਾਅਤੀ) ਅਤੇ ਜਹਾਲਤ (ਨਾਲ ਭਰੇ ਇਹਨਾਂ ਲੋਕਾਂ) ਨਾਲ ਦੁਸ਼ਮਣੀ ਰੱਖਦੇ ਹਨ

ਨਬੀ ﷺ ਅਤੇ ਉਹਨਾਂ ਦੇ ਸਹਾਬਾ ਦੀ ਇਤਾਅਤ ਕਰਦੇ ਹਨ ਜੋ ਤਾਰਿਆਂ ਦੀ ਤਰ੍ਹਾਂ ਚਮਕਦਾਰ ਹਨ

ਉਹ ਨਬੀ ﷺ ਅਤੇ ਉਹਨਾਂ ਦੇ ਸਹਾਬਾ ਦੀ ਇਤਾਅਤ ਕਰਦੇ ਹਨ (ਇਸ ਰੋਲ ਮਾਡਲ ਦੀ ਪਾਲਣਾ ਕਰਦੇ ਹਨ),

ਜੋ [ਅਕਾਸ਼ ਵਿੱਚ] ਤਾਰਿਆਂ ਵਾਂਗ ਹਨ, ਉਹਨਾਂ ਵਿੱਚੋਂ ਜੋ ਵੀ ਅਨੁਸਰਣ ਕੀਤਾ ਜਾਂਦਾ ਹੈ, ਤਾਂ ਇੱਕ ਵਿਅਕਤੀ ਸਹੀ ਮਾਰਗਦਰਸ਼ਨ ਕਰੇਗਾ

[ਤਾਰਿਆਂ ਵਾਂਗ ਹਨ, ਇਹ ਰਵਾਇਤ ਮੌਜ਼ੂ ਹੈ, ਜਾਮੇ ਬਿਆਨ ਅਲ ਇਲਮ ਅਬਦੁਲ ਬਰ 1760, ਅਲ ਅਹਕਾਮ ਇਬਨੇ ਹਜਮ 6/82, ਅਜ- ਜ਼ਈਫ਼ਾ ਅਲਬਾਨੀ 58]

ਉਹ ਸਲਫ਼ ਏ ਸਾਲਿਹੀਨ (ਅਤੇ ਉਹਨਾਂ ਦੇ ਨਕਸ਼ੇ ਕਦਮ ਤੇ ਚੱਲਣ ਵਾਲੇ) ਦੀਨ ਦੇ ਇਮਾਮਾਂ ਅਤੇ ਮੁਸਲਮਾਨਾਂ ਦੇ ਉੱਲਮਾ ਦੀਆਂ ਉਦਾਹਰਣਾਂ ਦੀ ਵੀ ਪਾਲਣਾ ਕਰਦੇ ਹਨ।

ਉਹ ਪੱਕੇ ਦੀਨ ਅਤੇ ਸਪਸ਼ਟ ਸੱਚ ਨੂੰ ਦ੍ਰਿੜਤਾ ਨਾਲ ਫੜੀ ਰੱਖਦੇ ਹਨ ਜਿਸ ਨੂੰ ਉਹ ਮੰਨਦੇ ਹਨ।

ਅਤੇ ਉਹ ਉਸ ਨੂੰ ਮਜ਼ਬੂਤੀ ਨਾਲ ਫੜੀ ਰੱਖਦੇ ਹਨ ਜਿਸ ਨੂੰ ਉਨ੍ਹਾਂ (ਸਲਫ਼ ਏ ਸਾਲਿਹੀਨ) ਨੇ ਦੀਨ ਵਿੱਚ ਦ੍ਰਿੜਤਾ ਨਾਲ ਫੜੀ ਰੱਖਿਆ ਹੈ

## ਅਹਿਲੇ ਬਿਦਾਅਤ ਨਾਲ ਬੁਗ਼ਜ਼ (ਨਫ਼ਰਤ)

ਉਹ ਅਹਿਲੇ ਬਿਦਾਅਤ (ਬਿਦਾਅਤ ਕਰਨ ਵਾਲੇ ਲੋਕਾਂ) ਨੂੰ ਬੁਗ਼ਜ਼ (ਨਫ਼ਰਤ) ਰੱਖਦੇ ਹਨ ਜਿਨ੍ਹਾਂ ਨੇ ਦੀਨ ਵਿੱਚ ਉਹ ਸ਼ਾਮਲ ਕੀਤਾ ਜੋ ਇਸ ਵਿੱਚ ਨਹੀਂ ਸੀ।
ਉਹ ਉਨ੍ਹਾਂ ਨੂੰ ਮੁਹੱਬਤ ਨਹੀਂ ਕਰਦੇ, (ਉਨ੍ਹਾਂ ਦੇ ਸਾਥੀ ਨਹੀਂ ਬਣਦੇ ਹਨ), ਨਾ ਹੀ ਉਨ੍ਹਾਂ ਦਾ ਸਾਥ ਦਿੰਦੇ ਹਨ। (ਅਤੇ ਉਨ੍ਹਾਂ ਨਾਲ ਗੱਲ-ਬਾਤ ਨਹੀਂ ਕਰਦੇ)
ਉਹ ਨਾ ਤਾਂ ਉਨ੍ਹਾਂ ਦਾ ਭਾਸ਼ਣ ਸੁਣਦੇ ਹਨ ਅਤੇ ਨਾ ਹੀ ਇਕੱਠਾਂ ਵਿੱਚ ਉਨ੍ਹਾਂ ਨਾਲ ਬੈਠਦੇ ਹਨ।
ਉਹ ਉਨ੍ਹਾਂ ਦੇ ਨਾਲ ਨਹੀਂ ਬੈਠਦੇ ਅਤੇ ਨਾ ਹੀ ਉਨ੍ਹਾਂ ਨਾਲ ਦੀਨ ਦੇ ਮਾਮਲੇ ਵਿੱਚ ਝਗੜਾ ਕਰਦੇ ਹਨ ਅਤੇ ਨਾ ਹੀ ਉਨ੍ਹਾਂ ਨਾਲ ਬਹਿਸ (ਮੁਨਜ਼ਰਾ) ਕਰਦੇ ਹਨ।
ਅਤੇ ਉਹ ਆਪਣੇ ਕੰਨਾਂ ਨੂੰ ਉਹਨਾਂ ਦੀਆਂ ਬਾਤਿਲ ਗੱਲਾਂ (ਝੂਠੇ ਸ਼ਬਦਾਂ) ਨੂੰ ਸੁਣਨ ਤੋਂ ਬਚਾਉਂਦੇ ਹਨ,
(ਉਹ ਉਨ੍ਹਾਂ ਦੇ ਝੂਠੇ ਦਾਅਵਿਆਂ ਨੂੰ ਸੁਣਨ ਤੋਂ,ਆਪਣੇ ਕੰਨਾਂ ਦੀ ਰੱਖਿਆ ਕਰਨ ਵਿੱਚ ਯਕੀਨ ਕਰਦੇ ਹਨ)
ਅਜਿਹੇ ਦਾਅਵੇ, ਜਦੋਂ ਉਹ ਕੰਨਾਂ ਵਿੱਚੋਂ ਦੀ ਲੰਘਦੇ ਹਨ ਅਤੇ ਦਿਲ ਵਿੱਚ ਵਸ ਜਾਂਦੇ ਹਨ, ਤਾਂ ਨੁਕਸਾਨ ਪਹੁੰਚਾਉਂਦੇ ਹਨ ਅਤੇ ਹਰ ਕਿਸਮ ਦੇ ਸ਼ੈਤਾਨੀ ਵਸਵਸੇ ਅਤੇ ਭ੍ਰਿਸ਼ਟ, ਖਤਰਨਾਕ ਧਾਰਨਾਵਾਂ, ਅਤੇ ਗੰਦੇ ਵਿਚਾਰਾਂ ਲਈ ਰਾਹ ਪੱਧਰਾ ਕਰਦੇ ਹਨ।

(ਕਿਉਂਕਿ ਜਦੋਂ ਬਿਦਾਅਤੀਆਂ ਦੇ ਸ਼ਬਦ ,ਉਹਨਾਂ ਦੀਆਂ ਗਲਤ ਅਤੇ ਝੂਠੀਆਂ ਗੱਲਾਂ ਕੰਨਾਂ ਤੋਂ ਲੰਘਦੀਆਂ ਹਨ ਤਾਂ ਉਹ ਦਿਲਾਂ ਨੂੰ ਬੋਝਲ ਕਰਦੀਆਂ ਹੋਈਆਂ, ਅਤੇ ਨੁਕਸਾਨ ਪਹੁੰਚਾਉਣ ਦਾ ਸਬੱਬ ਬਣਦੀਆਂ ਹਨ)

ਜਿਵੇਂ ਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਜਦੋਂ ਤੁਸੀਂ ਉਹਨਾਂ ਲੋਕਾਂ ਨੂੰ ਦੇਖੋ ਜੋ ਸਾਡੀਆਂ ਆਇਤਾਂ ਬਾਰੇ ਫ਼ਜ਼ੂਲ (ਬਹਿਸ) ਕਰਦੇ ਹਨ (ਸਾਡੀਆਂ ਆਇਤਾਂ ਬਾਰੇ (ਅਪਮਾਨਜਨਕ) ਭਾਸ਼ਣ ਦਿੰਦੇ ਹਨ, ਉਨ੍ਹਾਂ ਦਾ ਮਜ਼ਾਕ ਉਡਾਉਂਦੇ ਹਨ, ਗਲਤ ਵਿਚਾਰ ਵਾਲੀਆਂ ਗੱਲਾਂ ਕਰਦੇ ਹਨ), ਤਾਂ ਉਹਨਾਂ ਤੋਂ ਕਿਨਾਰਾ-ਕਸ਼ੀ ਇਖਤਿਆਰ ਕਰ ਲਵੋ (ਤਾਂ ਉਨ੍ਹਾਂ ਤੋਂ ਦੂਰ ਰਹੋ, ਪਾਸ ਵੱਟ ਕੇ ਲੰਘ

ਜਾਵੇ), ਇੱਥੋਂ ਤਕ ਕਿ ਉਹ ਇਸਤੋਂ ਇਲਾਵਾ ਕਿਸੇ ਹੋਰ ਗੱਲ ਵਿੱਚ ਮਸਗੂਲ ਹੋ ਜਾਣ (ਜਦੋਂ ਤੱਕ ਉਹ ਕਿਸੇ ਹੋਰ ਵਿਸ਼ੇ ਵੱਲ ਨਹੀਂ ਮੁੜਦੇ), ਅਤੇ ਜੇਕਰ ਸ਼ੈਤਾਨ ਤੈਨੂੰ ਭੁਲਾ ਦੇਵੇ ਤਾਂ ਯਾਦ ਆਉਣ ਤੋਂ ਬਾਅਦ ਤੂੰ ਉਹਨਾਂ ਲੋਕਾਂ ਦੀ ਸੰਗਤ ਵਿੱਚ ਨਾ ਬੈਠਣਾ ਜੋ ਜ਼ਾਲਿਮੂਨ ਹਨ।

6:68

## ਅਧਿਆਇ: 26

### ਅਹਿਲੇ ਬਿਦਾਅਤ ਦੀਆਂ ਵਿਸ਼ੇਸ਼ਤਾਵਾਂ, ਚਿੰਨ੍ਹ (ਨਿਸ਼ਾਨੀਆਂ), ਅਤੇ ਪਹਿਚਾਣ

ਬਿਦਾਅਤੀ ਲੋਕਾਂ ਵਿੱਚ ਬਿਦਾਅਤ ਦੀਆਂ ਵਿਲੱਖਣ ਵਿਸ਼ੇਸ਼ਤਾਵਾਂ ਸਪਸ਼ਟ ਅਤੇ ਪ੍ਰਤੱਖ ਹੁੰਦੀਆ ਹਨ।
ਇਸ ਲਈ ਬਿਦਾਅਤੀ ਲੋਕਾਂ ਦੀਆਂ ਨਿਸ਼ਾਨੀਆਂ (ਵਿਸ਼ੇਸ਼ਤਾਵਾਂ,ਚਿੰਨ੍ਹ ਪਹਿਚਾਣ) (ਵੀ) ਬਿਲਕੁਲ ਸਪਸ਼ਟ ਅਤੇ ਪ੍ਰਤੱਖ ਹੁੰਦੀਆ ਹਨ।
ਉਹਨਾਂ ਦੀਆਂ ਜਾਹਿਰ ਨਿਸ਼ਾਨੀਆਂ ਇਹ ਹੁੰਦੀਆ ਹਨ

ਉਹਨਾਂ ਦੀਆਂ ਨਿਸ਼ਾਨੀਆਂ ਵਿੱਚੋਂ ਸਭ ਤੋਂ ਸਪੱਸ਼ਟ ਨਿਸ਼ਾਨੀ ਇਹ ਹੈ ਕੇ ਉਹ ਨਬੀ ﷺ ਦੀ ਹਦੀਸ ਦੇ ਹਾਮੀਲੀਨ ਨਾਲ ਸਖ਼ਤ ਦੁਸ਼ਮਣੀ ਕਰਦੇ ਹਨ,
[ਹਦੀਸ ਦੇ ਹਾਮੀਲੀਨ-(ਹਦੀਸ ਨੂੰ ਸੁਣ ਕੇ, ਸਮਝ ਕੇ, ਯਾਦ ਕਰਕੇ, ਉਸ ਉੱਪਰ ਅਮਲ ਕਰਨ ਵਾਲੇ ਅਤੇ ਉਸਨੂੰ ਅੱਗੇ ਰਵਾਇਤ ਕਰਨ ਵਾਲੇ, ਮੁਹੱਦੀਸੀਨ ਅਤੇ ਉਹ ਸਾਰੇ ਲੋਕ ਜਿਹੜੇ ਹਰ ਮਸਲੇ ਵਿੱਚ, ਕਿਸੇ ਉੱਮਤੀ ਦੇ ਕੌਲ ਉੱਪਰ ਨਬੀ ﷺ ਦੀ ਹਦੀਸ ਨੂੰ ਤਰਜੀਹ ਦਿੰਦੇ)
ਅਬਦੁਲ ਕਾਦਿਰ ਜਿਲਾਨੀ (ਰਹਿ) ਫ਼ਰਮਾਉਂਦੇ ਹਨ ਕਿ ਅਹਿਲੇ ਬਿਦਾਅਤ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਿਲੇ ਹਦੀਸ ਨਾਲ ਬੁਗ਼ਜ਼ (ਹਸਦ, ਨਫ਼ਰਤ, ਦੁਸ਼ਮਣੀ) ਰੱਖਦੇ ਹਨ (ਗ਼ੁਨੀਆਂ ਤੁਤ ਤਾਲੀਬੀਨ ਪ 218)]

ਅਤੇ ਉਹਨਾਂ ਦੀ ਬੇਇੱਜ਼ਤੀ ਕਰਦੇ ਹਨ,
ਅਤੇ (ਉਹਨਾਂ ਉੱਪਰ ਝੂਠੇ ਐਤਰਾਜ਼ ਕਰਦੇ ਹੋਏ)
ਉਹਨਾਂ ਲਈ (ਗਲਤ) ਉਪਨਾਮਾਂ ਦੀ ਵਰਤੋਂ ਕਰਦੇ ਹਨ, ਜਿਵੇਂ ਕਿ:

ਹਸ਼ਵੀਯਾਹ
(ਬੇਕਾਰ, ਵਾਧੂ, ਉਹ ਜੋ ਕੁਰਆਨ ਦੇ ਹੁਰੂਫ਼ ਏ ਮੁਕੱਤਾਆਤ ਨੂੰ ਵਾਧੂ, ਬੇ-ਮਾਅਨਾ ਮੰਨਦੇ ਹਨ, ਅਤੇ ਅਜ਼ਾਬ ਵਾਲਿਆਂ ਆਇਤਾਂ ਨੂੰ ਸਿਰਫ਼ ਧਮਕੀ ਮੰਨਦੇ ਹਨ)
ਜੁਹਲਾ (ਅਗਿਆਨੀ)

ਜਾਹਿਰੀਯਾਹ
(ਜਿਹੜੇ ਦਲੀਲ ਦੇ ਸਪੱਸ਼ਟ ਅਰਥਾਂ 'ਤੇ ਸਖ਼ਤੀ ਨਾਲ ਜੁੜੇ ਰਹਿੰਦੇ ਹਨ)
ਮੁਸ਼ੱਬਿਹਾ
(ਉਹ ਦਾਅਵਾ ਕਰਨ ਵਾਲੇ ਕਿ ਅੱਲ੍ਹਾ ਸੁਬਹਾਨਾ ਵ ਤਾਅਲਾ ਉਸਦੀ ਰਚਨਾ ਵਰਗਾ ਹੈ)

ਉਹ (ਅਹਿਲੇ ਬਿਦਾਅਤ) ਅਕੀਦਾ ਰੱਖਦੇ ਹਨ ਕਿ ਅੱਲ੍ਹਾ ਦੇ ਨਬੀ ﷺ ਦੀਆਂ ਹਦੀਸਾਂ ਅਸਲ ਵਿੱਚ ਆਪਣੇ ਆਪ ਵਿੱਚ ਇਲਮ ਨਹੀਂ ਹਨ,
ਅਤੇ ਉਹਨਾਂ ਦੇ ਅਨੁਸਾਰ, ਅਸਲ ਇਲਮ ਉਹ ਹੈ ਜੋ ਸ਼ੈਤਾਨ ਉਹਨਾਂ ਵੱਲ ਵਸਵਸੇ, ਗੰਦੇ ਵਿਚਾਰਾਂ ਅਤੇ ਇੱਛਾਵਾਂ ਦੁਆਰਾ ਇਲਕਾ ਕਰਦੇ ਹਨ (ਇਲਕਾ-ਜੋ ਸ਼ੈਤਾਨ ਉਨ੍ਹਾਂ ਦੇ ਮਨਾ ਵਿੱਚ ਪਾ ਦਿੰਦੇ ਹਨ),
(ਅਤੇ ਉਹਨਾਂ ਦੇ ਅਨੁਸਾਰ, ਅਸਲ ਇਲਮ)
ਉਹਨਾਂ ਦੀ ਭ੍ਰਿਸ਼ਟ ਬੁੱਧੀ ਦੀ ਖੋਜ ਅਤੇ ਅਨੁਮਾਨ ਹਨ
ਇਹ ਸਭ
ਉਹਨਾਂ ਦੀ ਬੁੱਧੀ ਦੇ ਵਿਗਾੜ,
ਉਨ੍ਹਾਂ ਦੀਆਂ ਛਾਤੀਆਂ ਦੇ ਹਨੇਰੇ ਵਿੱਚ ਸ਼ੈਤਾਨ ਦੀ ਫੁਸਫੁਸਾਹਟ,
(ਉਹਨਾਂ ਦੇ ਦਿਲਾਂ ਦੇ ਅੰਦਰ ਜ਼ੁਲਮ ਉੱਤੇ ਆਧਾਰਿਤ ਵਸਵਸੇ)
ਉਹਨਾਂ ਦੇ ਦਿਲਾਂ ਦੇ ਖਾਲੀ ਜਨੂੰਨ
ਉਹਨਾਂ ਦੇ ਦਿਲਾਂ ਦੇ ਹਰ ਖੈਰ ਤੋਂ ਖਾਲੀ ਹੋਣ
ਅਤੇ ਬੇਕਾਰ, ਰੱਦੀ ਦਲੀਲਾਂ ਅਤੇ ਸ਼ਬਦਾਂ ਨਾਲ ਭਰੇ ਹੋਣ,
ਬਲਕਿ ਬਾਤਿਲ ਅਤੇ ਬੇਅਸਰ ਸੁਬਹਾਤ (ਸ਼ੱਕ, ਅਸਪਸ਼ਟਤਾਵਾਂ) ਨਾਲ ਭਰੇ ਹੋਣ
ਅਤੇ ਉਹਨਾਂ ਦੇ (ਅਖੌਤੀ) ‘ਸਬੂਤ’, ਜਾਂ ਸਗੋਂ ਉਲਝਣ ਦੇ ਉਨ੍ਹਾਂ ਦੇ ਝੂਠੇ ਅਤੇ ਬੇਬੁਨਿਆਦ ਨੁਕਤਿਆਂ ਦੀ ਮੌਜੂਦਗੀ ਦਾ ਨਤੀਜਾ ਹੈ!

ਅੱਲ੍ਹਾ ਸੁਬਹਾਨਾ ਵ ਤਾਅਲਾ ਦਾ ਫਰਮਾਨ ਹੈ ਕਿ
(ਜੋ ਅਜਿਹਾ ਕਰਦੇ ਹਨ) (ਭ੍ਰਿਸ਼ਟਾਚਾਰ ਪੈਦਾ ਕਰਨ ਵਾਲੇ) ਇਹੀ ਉਹ ਲੋਕ ਹਨ,

ਜਿਨ੍ਹਾਂ ਉੱਪਰ ਅੱਲ੍ਹਾ ਤਾਅਲਾ ਨੇ ਲਾਅਨਤ ਕੀਤੀ ਹੈ (ਸਰਾਪ ਦਿੱਤਾ ਹੈ, ਫਿਟਕਾਰਿਆ ਹੈ)
ਇਸ ਲਈ (ਅੱਲ੍ਹਾ ਤਾਅਲਾ ਨੇ) ਉਨ੍ਹਾਂ ਨੂੰ (ਸੱਚ ਸੁਣਨ ਤੋਂ) ਬੋਲਾ ਬਣਾ ਦਿੱਤਾ ਹੈ ਅਤੇ (ਹੱਕ ਸੱਚ ਪਹਿਚਾਣਨ ਤੋਂ) ਉਨ੍ਹਾਂ ਦੀ ਅੱਖਾਂ ਨੂੰ ਅੰਨ੍ਹਾ ਕਰ ਦਿੱਤਾ ਹੈ।
47:23

ਅਤੇ ਜਿਸਨੂੰ ਅੱਲ੍ਹਾ ਤਾਅਲਾ ਰੁਸਵਾ (ਅਪਮਾਨਿਤ, ਬੇਇੱਜ਼ਤ) ਕਰ ਦੇਵੇ, ਉਸ ਲਈ ਕੋਈ ਇੱਜ਼ਤ (ਸਨਮਾਨ) ਦੇਣ ਵਾਲਾ ਨਹੀਂ ਹੈ, ਸੱਚਮੁੱਚ! ਅੱਲ੍ਹਾ ਸੁਬਹਾਨਾ ਵ ਤਾਅਲਾ ਉਹ ਕਰਦਾ ਹੈ ਜੋ ਉਹ ਚਾਹੁੰਦਾ ਹੈ.
22:18

(ਸਨਦ ਤੋਂ ਬਾਅਦ)
ਅਹਿਮਦ ਇਬਨੇ ਸਿਨਾਨ ਅਲ-ਕੱਤਾਨ (ਰਹਿ) ਫ਼ਰਮਾਉਂਦੇ ਹਨ:
ਪੂਰੀ ਦੁਨੀਆ ਵਿੱਚ ਕੋਈ ਵੀ ਬਿਦਾਅਤੀ ਅਜਿਹਾ ਨਹੀਂ ਹੈ, ਜੋ ਅਹਿਲੇ ਹਦੀਸ ਨਾਲ ਬੁਗ਼ਜ਼ (ਨਫ਼ਰਤ, ਦੁਸ਼ਮਣੀ) ਨਾ ਰੱਖਦਾ ਹੋਵੇ। ਇੱਕ ਵਾਰ ਜਦੋਂ ਕੋਈ ਵਿਅਕਤੀ ਕੋਈ ਬਿਦਾਅਤ ਜਾਰੀ ਕਰਦਾ ਹੈ, ਤਾਂ ਹਦੀਸ ਦੀ (ਮੁਹੱਬਤ ਅਤੇ) ਮਿਠਾਸ ਉਸਦੇ ਦਿਲ ਵਿੱਚੋਂ ਕੱਢ ਦਿੱਤੀ ਜਾਂਦੀ ਹੈ।
(ਸਨਦ ਸਹੀ,
ਸ਼ਰਫ਼ ਅਸਹਾਬੁਲ ਹਦੀਸ ਬਗਦਾਦੀ 73
ਉਲੂਮ ਉਲ ਹਦੀਸ ਹਾਕਿਮ 4)

ਮੁਹੰਮਦ ਇਬਨੇ ਇਸਮਾਈਲ ਅਤ-ਤਿਰਮਿਜ਼ੀ (ਰਹਿ) ਨੇ ਕਿਹਾ:
ਮੈਂ ਅਤੇ ਅਹਿਮਦ ਇਬਨੇ ਅਲ-ਹਸਨ, ਦੀਨ ਦੇ ਇਮਾਮ, ਅਬੂ ਅਬਦਿੱਲਾ ਇਮਾਮ ਅਹਿਮਦ ਇਬਨੇ ਹੰਬਲ (ਰਹਿ) ਦੇ ਨਾਲ ਬੈਠੇ ਹੋਏ ਸੀ। ਤਾਂ ਅਹਿਮਦ ਇਬਨੇ ਅਲ-ਹਸਨ ਨੇ ਉਹਨਾ ਨੂੰ ਕਿਹਾ, ਹੇ ਅਬੂ ਅਬਦਿੱਲਾਹ!

(ਜਦੋਂ ਉਹਨਾਂ ਨੇ) ਮੱਕੇ ਵਿੱਚ ਇਬਨੇ ਅਬੀ ਕੁਤੈਲਾ ਦੇ ਸਾਹਮਣੇ ਅਹਿਲੇ ਹਦੀਸ ਦਾ ਜ਼ਿਕਰ ਕੀਤਾ, ਤਾਂ ਉਸਨੇ (ਇਬਨੇ ਅਬੀ ਕੁਤੈਲਾ ਨੇ) ਕਿਹਾ: ਅਹਿਲੇ ਹਦੀਸ ਇੱਕ ਬੁਰੀ ਕੌਮ ਹੈ।
ਤਾਂ ਇਮਾਮ ਅਹਿਮਦ ਇਬਨੇ ਹੰਬਲ ਉੱਠੇ,ਅਤੇ ਆਪਣੇ ਕੱਪੜੇ ਝਾੜ ਕੇ ਕਿਹਾ: ਜ਼ਿੰਦੀਕ ! ਜ਼ਿੰਦੀਕ ਜ਼ਿੰਦੀਕ.. ਅਤੇ ਇਹ ਦੁਹਰਾਉਂਦੇ ਰਹੇ,ਜਦੋਂ ਤੱਕ ਉਹ ਆਪਣੇ ਘਰ ਵਿੱਚ ਦਾਖਲ ਨਹੀਂ ਹੋ ਗਏ।

[ਇਮਾਮ ਕੁਤੈਬਾ ਬਿਨ ਸਈਦ (ਰਹਿ) ਨੇ ਫ਼ਰਮਾਇਆ ਜਦ ਤੂੰ ਕਿਸੇ ਇਨਸਾਨ ਨੂੰ ਦੇਖੇਂ ਕਿ ਉਹ ਅਹਿਲੇ ਹਦੀਸ ਨਾਲ ਮੁਹੱਬਤ ਕਰਦਾ ਹੈ (ਤਾਂ ਜਾਣ ਲੇ) ਕਿ ਉਹ ਇਨਸਾਨ ਸੁੰਨਤ ਉੱਪਰ ਹੈ
(ਸਹੀ,ਸ਼ਰਫ਼ ਅਸਹਾਬੁਲ ਹਦੀਸ ਬਗਦਾਦੀ 143) ]

(ਸਨਦ ਤੋਂ ਬਾਅਦ)
ਅਬੂ ਨਸਰ ਇਬਨੇ ਸਲਾਮ ਅਲ-ਫਕੀਹ (ਰਹਿ) ਨੇ ਫ਼ਰਮਾਇਆ:
ਮੁਲਹਿਦ (ਭਟਕਣ ਵਾਲੇ ਅਤੇ ਗੁੰਮਰਾਹ) ਲੋਕਾਂ ਲਈ ਹਦੀਸਾਂ ਨੂੰ ਉਹਨਾਂ ਦੀਆਂ ਸਨਦਾਂ ਸਮੇਤ ਸੁਣਨ ਨਾਲੋਂ ਵੱਧ ਕੇ, ਹੋਰ ਕੁਝ ਵੀ ਜ਼ਿਆਦਾ ਪਰੇਸ਼ਾਨ ਕਰਨ ਵਾਲਾ (ਬੋਝਲ) ਜਾਂ ਉਨ੍ਹਾਂ ਲਈ ਜ਼ਿਆਦਾ ਨਫ਼ਰਤ ਵਾਲਾ ਨਹੀਂ ਹੈ।
(ਸਹੀ, ਇਰਸ਼ਾਦ ਅਲ ਖਲੀਲੀ 3/983)

ਮੈਂ ਅਲ ਹਾਕਿਮ (ਰਹਿ) ਨੂੰ ਇਹ ਕਹਿੰਦੇ ਹੋਏ ਸੁਣਿਆ:
ਮੈਂ ਸ਼ੇਖ ਅਬੂ ਬਕਰ ਅਹਿਮਦ ਇਬਨੇ ਇਸਹਾਕ ਇਬਨੇ ਅਯੂਬ ਅਲ-ਫਕੀਹ (ਰਹਿ) ਨੂੰ ਇੱਕ ਵਾਰ ਇੱਕ ਆਦਮੀ ਨਾਲ ਬਹਿਸ ਕਰਦਿਆਂ ਸੁਣਿਆ। ਸ਼ੇਖ ਅਬੂ ਬਕਰ ਨੇ ਕਿਹਾ, ਹੱਦਾਸਨਾ (ਫਲਾਂ ਅਤੇ ਫਲਾਂ ਨੇ ਸਾਨੂੰ (ਇਹ ਹਦੀਸ) ਇਵੇਂ ਹੀ ਬਿਆਨ ਕੀਤੀ)
ਤਾਂ ਉਸ ਆਦਮੀ ਨੇ ਕਿਹਾ: ਤੂੰ ਸਾਡੇ ਸਾਹਮਣੇ ਇਹ ਹੱਦਾਸਨਾ ਨਾ ਕਹਿ, ਇਸਨੂੰ ਛੱਡ ਦੇ (ਸਾਨੂੰ ਇਸ ਹੱਦਾਸਨਾ ਤੋਂ ਬਗੈਰ ਇਕੱਲੇ ਛੱਡ ਦੇ, ਅਸੀਂ ਇਹ 'ਹੱਦਾਸਨਾ' ਕਦੋਂ ਤੱਕ ਕਰਦੇ ਰਹਾਂਗੇ?)

ਤਾਂ ਸ਼ੇਖ ਨੇ ਉਸ ਨੂੰ ਕਿਹਾ: ਉਠ ਅਤੇ ਚਲੇ ਜਾ, ਹੇ ਕਾਫਿਰ! ਅਤੇ ਕਦੇ ਵੀ ਮੇਰੇ ਘਰ ਵਾਪਸ ਨਾ ਆਉਣਾ!
(ਇਸ ਤੋਂ ਬਾਅਦ ਮੇਰੇ ਘਰ ਵਿੱਚ ਵੜਨਾ ਤੇਰੇ ਲਈ ਜਾਇਜ਼ ਨਹੀਂ ਹੈ)
ਫਿਰ ਸ਼ੇਖ ਨੇ ਸਾਡੇ ਵੱਲ ਦੇਖਿਆ ਅਤੇ ਕਿਹਾ, ਮੈਂ ਕਦੇ ਕਿਸੇ ਆਦਮੀ ਨੂੰ ਨਹੀਂ ਕਿਹਾ ਕਿ ਉਹ ਮੇਰੇ ਘਰ ਵਿੱਚ ਦਾਖਲ ਨਹੀਂ ਹੋ ਸਕਦਾ, ਸਿਵਾਏ ਇਸ ਆਦਮੀ ਦੇ।
(ਉਲੂਮ ਉਲ ਹਦੀਸ ਹਾਕਿਮ ਪ 115)

ਅਬੂ ਹਾਤਿਮ ਮੁਹੰਮਦ ਇਬਨੇ ਇਦਰੀਸ (ਰਹਿ) ਨੇ ਫ਼ਰਮਾਇਆ:
ਅਹਿਲੇ ਬਿਦਾਅਤ ਦੀ ਵੱਖਰੀ ਨਿਸ਼ਾਨੀ ਇਹ ਹੈ ਕਿ ਉਹ ਅਹਲੁਲ-ਅਥਰ (ਅਹਿਲੇ ਹਦੀਸ) ਵਿੱਚ ਐਬ (ਨੁਕਸ) ਕੱਢਦੇ ਹਨ, (ਉਹਨਾਂ ਦੇ ਵਿਰੁੱਧ ਬਕਵਾਸ ਕਰਦੇ ਹਨ)
ਜ਼ਨਾਦਿਕਾਹ (ਜ਼ਿੰਦੀਕ ਲੋਕਾਂ) ਦੀ ਨਿਸ਼ਾਨੀ ਇਹ ਹੈ ਕਿ ਉਹ ਅਹਿਲੇ ਸੁੰਨਤ ਵਲ ਜਮਾਤ (ਅਹਿਲੇ ਹਦੀਸ, ਅਹਲੁਲ-ਅਥਰ) ਨੂੰ ਹਸ਼ਵੀਯਾਹ (ਵਿਅਰਥ) ਕਹਿੰਦੇ ਹਨ ਅਤੇ ਉਹ ਇਸ ਨਾਲ ਹਦੀਸ ਨੂੰ ਰੱਦ ਕਰਨ ਦਾ ਇਰਾਦਾ ਰੱਖਦੇ ਹਨ।
ਅਤੇ ਕਦਰੀਆ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਿਲੇ ਸੁੰਨਤ ਨੂੰ 'ਮੁਜੱਬਿਰਾ ਕਹਿੰਦੇ ਹਨ
ਅਤੇ ਜਹਮੀਆ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਿਲੇ ਸੁੰਨਤ ਨੂੰ ਮੁਸ਼ੱਬੀਹਾ ਕਹਿੰਦੇ ਹਨ।
ਅਤੇ ਰਾਫ਼ਜ਼ੀਆਂ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਿਲੇ ਹਦੀਸ ਨੂੰ ਨਾਬੀਤਾ ਅਤੇ ਨਾਸੀਬਾਹ (ਨਾਸਬੀ) ਕਹਿੰਦੇ ਹਨ

ਮੈਂ ਕਹਿੰਦਾ ਹਾਂ: ਇਹ ਸਭ ਦੋਸ਼ਪੂਰਨ ਕੱਟੜਤਾ ਹੈ (ਇਹ ਸਭ ਦੀ ਬੁਨਿਆਦ ਸਿਰਫ਼ ਅਤੇ ਸਿਰਫ਼ ਤਾਅਸੁੱਬ, ਪੱਖਪਾਤ ਹੈ), ਅਤੇ ਇਹਨਾਂ ਵਿੱਚੋਂ ਕੋਈ ਵੀ ਨਾਮ ਅਹਿਲੇ ਸੁੰਨਤ ਤੇ ਲਾਗੂ ਨਹੀਂ ਹੁੰਦਾ, ਅਤੇ ਅਸਲ ਵਿੱਚ ਉਹਨਾਂ ਦਾ ਸਿਰਫ਼ ਇੱਕ ਹੀ ਨਾਮ ਹੈ, ਅਤੇ ਉਹ ਹੈ ਅਸਹਾਬੁਲ ਹਦੀਸ (ਅਹਿਲੇ ਹਦੀਸ)
[ਇਹ ਸਭ ਦਾ ਸਭ ਤਾਅਸੁੱਬ ਹੈ
ਅਤੇ ਅਹਿਲੇ ਸੁੰਨਤ ਦਾ ਸਿਰਫ ਇੱਕ ਹੀ ਨਾਮ ਹੈ, ਉਨ੍ਹਾਂ ਨੂੰ ਕੋਈ ਹੋਰ ਨਾਮ ਲਾਇਕ ਨਹੀਂ ਹੈ ਅਤੇ ਉਹ ਨਾਮ ਅਸਹਾਬੁਲ ਹਦੀਸ (ਅਹਿਲੇ ਹਦੀਸ) ਹੈ।]

ਅਤੇ ਮੈਂ ਇਹਨਾਂ ਬਿਦਾਅਤੀ ਲੋਕਾਂ ਨੂੰ, ਸੁੰਨਤ ਦੀ ਪੈਰਵੀ ਕਰਨ ਵਾਲੇ ਲੋਕਾਂ ਲਈ ਇਹਨਾਂ ਸਾਰੇ ਉਪਨਾਮਾਂ ਦੀ ਵਰਤੋਂ ਕਰਦੇ ਹੋਏ ਦੇਖਿਆ ਹੈ.
ਜਦ ਕਿ ਅਹਿਲੇ ਹਦੀਸ ਨੂੰ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਫ਼ਜ਼ਲ ਅਤੇ ਕਰਮ ਕਾਰਨ ਇਹਨਾਂ ਵਿੱਚੋਂ ਕੋਈ ਵੀ ਨਾਮ ਨਹੀਂ ਦਿੱਤਾ ਜਾ ਸਕਦਾ।
ਉਨ੍ਹਾਂ (ਬਿਦਾਅਤੀ ਲੋਕਾਂ) ਨੇ (ਮੱਕਾ ਦੇ) ਮੁਸ਼ਰਿਕਾਂ ਵਾਲਾ ਹੀ ਰਾਹ ਅਪਣਾਇਆ ਹੈ, ਜਦੋਂ ਉਨ੍ਹਾਂ ਨੇ ਅੱਲ੍ਹਾ ਦੇ ਨਬੀ ﷺ ਲਈ ਵੱਖ-ਵੱਖ ਉਪਨਾਮ ਕੱਢਣੇ ਸ਼ੁਰੂ ਕਰ ਦਿੱਤੇ ਸਨ। (ਇਹਨਾਂ ਲੋਕਾਂ ਨੇ ਅਹਿਲੇ ਹਦੀਸ ਨਾਲ ਉਹੀ ਰਵੱਈਆ ਅਪਣਾਇਆ ਹੈ, ਜੋ ਮੱਕੇ ਦੇ ਮੁਸ਼ਰਿਕਾਂ ਨੇ ਨਬੀ ﷺ ਨਾਲ ਅਪਣਾਇਆ ਸੀ)
ਅਤੇ ਬੇਸ਼ੱਕ ਮੁਸ਼ਰਿਕਾਂ ਨੇ ਬਹੁਤ ਹੀ ਗਲਤ (ਬੁਹਤਾਨ ਭਰਪੂਰ, ਝੂਠੀਆਂ) ਗੱਲਾਂ ਕੀਤੀਆਂ ਸਨ।
ਉਨ੍ਹਾਂ ਵਿੱਚੋਂ ਕਈਆਂ ਨੇ ਉਹਨਾਂ ਨੂੰ ਜਾਦੂਗਰ ਕਿਹਾ।
ਕਈ ਉਹਨਾਂ ਨੂੰ ਕਾਹਿਨ ਕਹਿੰਦੇ ਸਨ।
ਕਿਸੇ ਨੇ ਉਹਨਾਂ ਨੂੰ ਸ਼ਾਇਰ (ਕਵੀ) ਕਿਹਾ।
ਕਈਆਂ ਨੇ ਉਹਨਾਂ ਨੂੰ ਮਜਨੂਨ (ਪਾਗਲ) ਕਿਹਾ।
ਕਈਆਂ ਨੇ ਉਹਨਾਂ ਨੂੰ ਫ਼ਿਤਨਾ ਫੈਲਾਉਣ ਵਾਲਾ ਕਿਹਾ (ਪਰੇਸ਼ਾਨ ਕਰਨ ਵਾਲਾ ਕਿਹਾ)।
ਅਤੇ ਕਈਆਂ ਨੇ ਉਹਨਾਂ ਨੂੰ ਝੂਠਾ ਕਿਹਾ ਜੋ ਆਪਣੀ ਤਰਫ਼ ਤੋਂ ਝੂਠ ਬਿਆਨ ਕਰਦਾ ਰਹਿੰਦਾ ਹੈ (ਨਉਜ਼ਬਿੱਲਾ) !!!
ਪਰ ਨਬੀ ﷺ ਇਹਨਾਂ ਸਾਰੇ ਦੋਸ਼ਾਂ ਤੋਂ ਬਰੀ ਅਤੇ ਨਿਰਦੋਸ਼ ਸਨ  ਅਤੇ ਇਸ ਸਭ ਤੋਂ ਬਹੁਤ ਦੂਰ ਸਨ।
ਯਕੀਨਨ, ਉਹ ਤਾਂ ਸਿਰਫ਼ ਅਤੇ ਸਿਰਫ਼ ਅੱਲ੍ਹਾ ਸੁਬਹਾਨਾ ਵ ਤਾਅਲਾ ਤਾਅਲਾ ਦੁਆਰਾ ਚੁਣੇ ਗਏ ਇੱਕ ਰਸੂਲ ਅਤੇ ਨਬੀ ﷺ ਸਨ।

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਤਾਂ ਦੇਖੋ ਉਹ ਕਿਵੇ ਤੁਹਾਡੇ ਲਈ ਮਿਸਾਲਾਂ ਘੜਦੇ ਹਨ
(ਉਹਨਾਂ ਸਮਾਨਤਾਵਾਂ ਨੂੰ ਦੇਖੋ ਜਿਹਨਾਂ ਨਾਲ ਉਹ ਤੁਹਾਡਾ ਵਰਣਨ ਕਰਦੇ ਹਨ!)
(ਦੇਖੋ ਕਿ ਉਹ ਤੁਹਾਡੀ ਤੁਲਨਾ ਕਿਵੇਂ ਕਰਦੇ ਹਨ, ਕਿਵੇਂ ਸਮਾਨਤਾਵਾਂ ਬਣਾਉਂਦੇ ਹਨ)

(ਬਸ) ਉਹ ਗੁੰਮਰਾਹ ਹੋ ਗਏ ਹਨ (ਸਹੀ ਰਸਤੇ ਤੋਂ ਭਟਕ ਗਏ ਹਨ),
ਅਤੇ (ਇਸ ਲਈ) ਉਹ (ਸੇਧ ਦਾ) ਸਹੀ ਰਾਸਤਾ ਲੱਭਣ ਵਿੱਚ ਅਸਮਰੱਥ ਹਨ
(ਉਹ ਤਾਕਤ ਨਹੀਂ ਰੱਖਦੇ (ਸਹੀ ਅਤੇ ਸਿੱਧੇ) ਰਾਸਤੇ ਦੀ)
25:9

ਬਿਦਾਅਤੀ ਲੋਕ ਵੀ ਇਸੇ ਤਰ੍ਹਾਂ ਦੇ ਹਨ, ਅੱਲ੍ਹਾ ਤਾਅਲਾ ਇਹਨਾਂ ਨੂੰ ਰੁਸਵਾ ਕਰੇ। ਉਹ ਵੀ, ਹਦੀਸ ਦੇ ਹਾਮਿਲੀਨ (ਧਾਰਨੀਆਂ), ਆਪ ﷺ ਦੇ ਆਥਾਰ (ਹਦੀਸਾਂ,ਪਰੰਪਰਾਵਾਂ) ਨੂੰ ਨਕਲ ਕਰਨ ਵਾਲੇ, ਹਦੀਸਾਂ ਨੂੰ (ਅੱਗੇ) ਬਿਆਨ ਕਰਨ ਵਾਲੇ, ਆਪ ﷺ ਦੇ ਚੇਲੇ (ਤੁਹਾਡੀ ਇਕਤੀਦਾ, ਪਾਲਣਾ, ਪੈਰਵੀ ਕਰਨ ਵਾਲੇ), ਅਤੇ ਤੁਹਾਡੀ ਸੁੰਨਤ ਦੁਆਰਾ ਸੇਧਿਤ (ਤੁਹਾਡੀ ਸੁੰਨਤ ਦੇ ਜ਼ਰੀਏ ਰਾਹ ਪਾਉਣ ਵਾਲੇ) ਜੋ ਅਸਹਾਬੁਲ ਹਦੀਸ (ਅਹਿਲੇ ਹਦੀਸ) ਹਨ, ਉਨ੍ਹਾਂ ਨੂੰ ਵੱਖ-ਵੱਖ ਨਾਂ ਦਿੱਤੇ ਹਨ ਜਿਵੇਂ ਕਿ ਇਹਨਾਂ ਬਿਦਾਅਤੀਆਂ ਵਿੱਚੋਂ ਕਈ ਅਸਹਾਬੁਲ ਹਦੀਸ ਨੂੰ ਹਸ਼ਵੀਯਾਹ, ਕਈ ਮੁਸ਼ੱਬੀਹਾ, ਕਈ ਨਾਬੀਤਾ, ਕਈ ਨਾਸੀਬਾਹ, ਕਈ ਜਬਰੀਆ (ਮੁਜੱਬਿਰਾ) ਦਾ ਨਾਮ ਦਿੰਦੇ ਹਨ।
ਪਰ ਅਹਿਲੇ ਹਦੀਸ ਵੀ ਇਨ੍ਹਾਂ ਸਾਰੇ ਉਪਨਾਮਾਂ ਤੋਂ ਬਰੀ ਅਤੇ ਪਾਕ ਹਨ, ਇਨ੍ਹਾਂ ਤੋਂ ਪੂਰੀ ਤਰ੍ਹਾਂ ਮੁਕਤ ਹਨ. ਅਤੇ

ਉਹ ਸਿਰਫ਼ ਅਤੇ ਸਿਰਫ਼ ਅਹਿਲੇ ਸੁੰਨਤ (ਅਹਿਲੇ ਹਦੀਸ), (ਕਿਆਮਤ ਤੱਕ) ਹਮੇਸ਼ਾ ਰਹਿਣ ਵਾਲੇ, ਅੱਗੇ ਵਧਣ ਵਾਲੇ, ਸਤਿਕਾਰਤ ਪਿਛੋਕੜ ਵਾਲੇ (ਪਸੰਦੀਦਾ ਸੀਰਤ ਵਾਲੇ), ਹਿਦਾਇਤ ਦੇ ਸਿੱਧੇ ਰਸਤੇ ਵਾਲੇ, ਮਜ਼ਬੂਤ ਅਤੇ ਵਿਆਪਕ ਦਲੀਲਾਂ ਵਾਲੇ ਹਨ।

ਅੱਲ੍ਹਾ ਤਾਆਲਾ ਨੇ ਉਨ੍ਹਾਂ ਨੂੰ ਆਪਣੀ ਕਿਤਾਬ, ਆਪਣੀ ਵਹੀ, ਅਤੇ ਆਪਣੇ ਕਲਾਮ (ਖਿਤਾਬ) ਦੀ ਪਾਲਣਾ ਕਰਨ ਦੀ ਤੌਫ਼ੀਕ ਅਤਾ ਕੀਤੀ ਹੈ
(ਸਫਲਤਾ ਪ੍ਰਦਾਨ ਕੀਤੀ ਹੈ)
ਅੱਲ੍ਹਾ ਤਾਆਲਾ ਨੇ ਉਨ੍ਹਾਂ ਨੂੰ ਆਪਣੇ ਨਬੀ ﷺ ਦੀ ਮਿਸਾਲ 'ਤੇ ਚੱਲਣ ਦੀ ਤੌਫ਼ੀਕ ਅਤਾ ਕੀਤੀ ਹੈ (ਨਬੀ ﷺ ਦੀ ਉਦਾਹਰਨ 'ਤੇ ਚੱਲਣ ਦੀ ਸਫਲਤਾ ਦਿੱਤੀ ਹੈ)

ਅਤੇ ਨਬੀ ﷺ ਦੀ ਹਦੀਸਾਂ ਦੀ ਪੈਰਵੀ ਦੀ ਤੌਫ਼ੀਕ ਦਿੱਤੀ ਹੈ, ਜਿਹਨਾਂ ਵਿੱਚ ਆਪ ਨੇ ਆਪਣੇ ਅਨੁਯਾਈਆਂ ਨੂੰ ਆਪਣੇ ਕੌਲ ਅਤੇ ਅਮਲ ਨਾਲ ਹਰ ਕਿਸਮ ਦੇ ਚੰਗੇ (ਕੌਲ ਅਤੇ ਅਮਲ) ਦਾ ਹੁਕਮ ਦਿੱਤਾ ਹੈ। ਅਤੇ ਉਹਨਾਂ ਨੂੰ ਹਰ ਕਿਸਮ ਦੇ ਬੁਰੇ ਅਮਲਾਂ ਤੋਂ ਰੋਕਿਆ ਹੈ

(ਅੱਲ੍ਹਾ ਸੁਬਹਾਨਾ ਵ ਤਾਅਲਾ) ਨੇ ਉਹਨਾਂ ਨੂੰ ਉਸਦੇ ਰਾਹ ਨੂੰ (ਮਜਬੂਤੀ ਨਾਲ) ਫੜੀ ਰੱਖਣ ਅਤੇ ਉਸਦੀ ਸੁੰਨਤ ਵਿੱਚ ਪਾਈ ਗਈ ਸੇਧ ਨੂੰ ਜਾਰੀ ਰੱਖਣ ਵਿੱਚ ਸਹਾਇਤਾ ਕੀਤੀ ਹੈ।
(ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਉਹਨਾਂ ਨੂੰ (ਨਬੀ ﷺ ਦੀ) ਸੀਰਤ ਅਪਣਾਉਣ ਅਤੇ ਸੁੰਨਤ ਨੂੰ ਲਾਜ਼ਮੀ ਤੌਰ ਤੇ ਅਪਨਾਉਣ ਵਿੱਚ ਉਨ੍ਹਾਂ ਦੀ ਮਦਦ ਕੀਤੀ ਹੈ)
ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਉਹਨਾਂ ਨੂੰ ਇੱਜਤ ਅਤੇ ਸ਼ਰਫ਼ ਨਾਲ ਨਵਾਜਿਆ ਹੈ

ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਉਹਨਾਂ (ਅਹਿਲੇ ਹਦੀਸ) ਦੇ ਸੀਨਿਆਂ ਨੂੰ (ਆਪਣੀ ਅਤੇ) ਆਪਣੇ ਨਬੀ ﷺ ਦੀ, ਦੀਨ ਦੇ ਇਮਾਮਾਂ ਦੀ ਅਤੇ ਉੱਮਤ ਦੇ ਉੱਲਮਾ ਦੀ ਮੁਹੱਬਤ ਨਾਲ ਭਰ ਦਿੱਤਾ ਹੈ (ਇਸ ਮੁਹੱਬਤ ਲਈ ਉਹਨਾਂ ਦੇ ਸੀਨਿਆਂ ਨੂੰ ਖੋਲ ਦਿੱਤਾ ਹੈ)
ਅਤੇ ਜਿਹੜਾ ਇਨਸਾਨ ਜਿਸ (ਵਿਅਕਤੀ ਜਾਂ ਕੌਮ) ਨੂੰ ਪਿਆਰ ਕਰਦਾ ਹੈ, ਉਹ ਕਿਆਮਤ ਦੇ ਦਿਨ ਉਹਨਾਂ ਦੇ ਨਾਲ ਹੋਵੇਗਾ,
ਨਬੀ ﷺ ਨੇ ਫ਼ਰਮਾਇਆ, ਇੱਕ ਆਦਮੀ ਉਨ੍ਹਾਂ ਨਾਲ ਹੋਵੇਗਾ ਜਿਨ੍ਹਾਂ ਨੂੰ ਉਹ ਪਿਆਰ ਕਰਦਾ ਹੈ
ਸਹੀ ਬੁਖਾਰੀ 6168
ਸਹੀ ਮੁਸਲਿਮ 2640

## ਅਧਿਆਇ: 27

## ਅਹਿਲੇ ਸੁੰਨਤ (ਅਹਿਲੇ ਹਦੀਸ) ਦੀਆਂ ਨਿਸ਼ਾਨੀਆਂ ਅਤੇ ਪਹਿਚਾਣ

### ਅਹਿਲੇ ਸੁੰਨਤ ਦੇ ਇਮਾਮਾਂ ਨੂੰ ਪਿਆਰ ਕਰਨਾ ਅਤੇ ਅਹਿਲੇ ਬਿਦਾਅਤ ਦੇ ਇਮਾਮਾਂ ਨਾਲ ਨਫ਼ਰਤ

ਸੁੰਨਤ ਦੇ ਲੋਕਾਂ ਦੀ ਇੱਕ ਵੱਖਰੀ ਵਿਸ਼ੇਸ਼ਤਾ ਸੁੰਨਤ ਦੇ ਇਮਾਮਾਂ ਅਤੇ ਉੱਲਮਾ, ਇਸਦੇ ਸਮਰਥਕਾਂ ਅਤੇ ਸਹਿਯੋਗੀਆਂ ਲਈ ਉਹਨਾਂ ਦਾ ਪਿਆਰ ਹੈ।
ਇਸੇ ਤਰ੍ਹਾਂ ਬਿਦਾਅਤ ਦੇ ਇਮਾਮਾਂ ਲਈ ਉਨ੍ਹਾਂ ਦੀ ਨਫ਼ਰਤ ਹੈ, ਜਿਹੜੇ ਜਹੰਨਮ ਦੀ ਅੱਗ ਦੀ ਤਰਫ ਬੁਲਾਉਂਦੇ ਹਨ ਅਤੇ ਆਪਣੇ ਪੈਰੋਕਾਰਾਂ ਨੂੰ ਤਬਾਹੀ ਅਤੇ ਹਲਾਕਤ ਦੇ ਘਰ ਵੱਲ ਦਾਵਤ ਦਿੰਦੇ ਹਨ (ਸੇਧਿਤ ਕਰਦੇ ਹਨ) ।

ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਨਿਸ਼ਚਤ ਤੌਰ 'ਤੇ ਸੁੰਨਤ ਦੇ ਲੋਕਾਂ ਦੇ ਦਿਲਾਂ ਨੂੰ ਸ਼ਿੰਗਾਰਿਆ ਹੈ ਅਤੇ ਉਨ੍ਹਾਂ ਨੂੰ ਸੁੰਨਤ ਦੇ ਆਲਿਮਾਂ (ਹੱਕ ਅਤੇ ਸੱਚ ਦੇ ਉੱਲਮਾ) ਦੇ ਪਿਆਰ ਨਾਲ ਪ੍ਰਕਾਸ਼ਮਾਨ ਕੀਤਾ ਹੈ, ਜੋ ਉਸ ਦੀ ਸੱਚੀ ਮਿਹਰ, ਅਹਿਸਾਨ ਅਤੇ ਬਖਸ਼ਿਸ਼ ਹੈ

(ਸਨਦ ਤੋਂ ਬਾਅਦ)
ਅਬੂ ਰਜਾ ਕੁਤੈਬਾਹ ਇਬਨੇ ਸਈਦ (ਰਹਿ) ਨੇ ਸਾਨੂੰ ਆਪਣੀ ਕਿਤਾਬ ਅਲ-ਈਮਾਨ ਪੜ੍ਹੀ।
ਇਸ ਦੇ ਅੰਤ ਵਿੱਚ ਇਹ (ਲਿਖਿਆ) ਸੀ, ਜਦੋਂ ਤੁਸੀਂ ਇੱਕ ਆਦਮੀ ਨੂੰ, ਸੂਫਯਾਨ ਅਥ-ਥੌਰੀ (ਰਹਿ),
ਮਾਲਿਕ ਇਬਨੇ ਅਨਸ (ਰਹਿ),
ਅਲ-ਓਜ਼ਾਈ (ਰਹਿ),
ਸ਼ੋਬਾਹ (ਰਹਿ),
ਇਬਨੇ ਮੁਬਾਰਕ (ਰਹਿ),

ਅਬੁਲ-ਅਹਵਸ (ਰਹਿ),
ਸ਼ਰੀਕ (ਰਹਿ),
ਵਕੀ (ਰਹਿ),
ਯਹਯਾ ਇਬਨੇ ਸਈਦ (ਰਹਿ)
ਅਤੇ ਅਬਦੁਰ-ਰਹਿਮਾਨ ਇਬਨੇ ਮਹਿਦੀ (ਰਹਿ),
ਨਾਲ ਪਿਆਰ ਕਰਦੇ ਹੋਏ ਦੇਖੋ ਤਾਂ ਜਾਣ ਲਵੋ ਕਿ ਉਹ ਸਾਹਿਬੇ ਸੁੰਨਤ ਹੈ
(ਸੁੰਨਤ ਦੀ ਪੈਰਵੀ ਕਰਨ ਵਾਲਾ ਵਿਅਕਤੀ ਹੈ)
ਅਹਿਮਦ ਇਬਨੇ ਸਲਮਾਹ (ਰਹਿ) ਨੇ ਕਿਹਾ: ਇਸ ਲਈ ਮੈਂ ਆਪਣੀ ਕਾਪੀ ਵਿੱਚ ਇਸ ਦੇ ਹੇਠਾਂ (ਇਹਨਾਂ ਨਾਮਾਂ ਨੂੰ ਵੀ) ਜੋੜਿਆ: ਅਤੇ ਯਹਯਾ ਇਬਨੇ ਯਹਯਾ (ਰਹਿ), ਅਹਿਮਦ ਇਬਨੇ ਹੰਬਲ (ਰਹਿ), ਅਤੇ ਇਸਹਾਕ ਇਬਨੇ ਰਹਵੇਯ (ਰਹਿ)। ਜਿਵੇਂ ਹੀ ਅਸੀਂ ਇਹ ਸਮਾਪਤ ਕੀਤਾ, ਤਾਂ ਨੀਸਾਬੂਰ ਦੇ ਕੁਝ ਲੋਕਾਂ ਨੇ ਸਾਡੇ ਵੱਲ ਦੇਖਿਆ ਅਤੇ ਕਿਹਾ, ਇਹ ਲੋਕ ਯਹਯਾ ਇਬਨੇ ਯਹਯਾ (ਰਹਿ) ਦੇ ਕੱਟੜ ਹਨ। ਤਾਂ ਅਸੀਂ (ਕੁਤੈਬਾਹ (ਰਹਿ)) ਤੋਂ ਪੁੱਛਿਆ, ਹੇ ਅਬੂ ਰਾਜਾ! ਯਹਯਾ ਇਬਨੇ ਯਹਯਾ ਦਾ ਰੁਤਬਾ ਕੀ ਹੈ?
ਉਹਨਾਂ ਨੇ ਜਵਾਬ ਦਿੱਤਾ: ਉਹ ਇੱਕ ਨੇਕ ਆਦਮੀ, ਅਤੇ ਮੁਸਲਮਾਨਾਂ ਦਾ ਇੱਕ ਇਮਾਮ ਹੈ। ਇਸਹਾਕ ਇਬਨੇ ਇਬਰਾਹੀਮ (ਰਹਿ) ਵੀ ਇੱਕ ਇਮਾਮ ਹੈ, ਅਤੇ ਜਿਹਨਾਂ ਦੇ ਵੀ ਮੈ ਨਾਮ ਲਏ ਹਨ, ਉਹਨਾਂ ਸਾਰੀਆਂ ਵਿੱਚੋਂ ਮੇਰੇ ਨਜ਼ਦੀਕ ਸਭ ਤੋਂ ਵੱਡੇ ਅਤੇ ਮਹਾਨ ਇਮਾਮ ਅਹਿਮਦ ਇਬਨੇ ਹੰਬਲ (ਰਹਿ) ਹਨ।

ਕੁਤੈਬਾਹ (ਰਹਿ) ਦੁਆਰਾ ਜ਼ਿਕਰ ਕੀਤੇ ਗਏ ਨਾਮ ਹਦੀਸ ਦੇ ਇਮਾਮ ਹਨ,
ਮੈਂ ਇਹਨਾਂ ਵਿੱਚ ਹੋਰ ਨਾਮ ਜੋੜ ਦਿੱਤੇ ਹਨ, ਉਹ ਨਾਮ ਕਿ ਜੋ ਉਹਨਾਂ ਨਾਲ ਮੁਹੱਬਤ ਕਰੇਗਾ ਉਹ ਸਾਹਿਬੇ ਸੁੰਨਤ ਹੋਵੇਗਾ, ਅਹਿਲੇ ਹਦੀਸ ਦੇ ਉਹ ਇਮਾਮ ਜੋ ਰੋਲ ਮਾਡਲ ਹਨ, ਜਿਨ੍ਹਾਂ ਤੋਂ ਰਹਨੁਮਾਈ ਲਿੱਤੀ ਜਾਂਦੀ ਹੈ, ਅਤੇ ਉਹਨਾਂ ਦੇ ਗਿਰੋਹਾਂ ਵਿੱਚ ਖੁਦ ਨੂੰ ਸ਼ਾਮਿਲ ਕਰਦੇ ਹਨ। ਅਤੇ ਇਹਨਾਂ ਦੀ ਪੈਰਵੀ ਕਰਨ ਵਾਲੇ ਇਹ ਲੋਕ ਵੀ ਹਨ ਜੋ ਅਹਿਲੇ ਸੁੰਨਤ ਦੇ ਉੱਲਮਾ ਅਤੇ ਮੁਹੱਦੀਸੀਨ ਹਨ

ਇਸ ਲਈ ਮੈਂ ਸ਼ਾਮਲ ਕਰਦਾ ਹਾਂ:
ਮੁਹੰਮਦ ਇਬਨੇ ਇਦਰੀਸ ਅਸ਼-ਸ਼ਾਫੀ (ਰਹਿ), ਪ੍ਰਮੁੱਖ ਇਮਾਮ, ਸਤਿਕਾਰਤ ਨੇਤਾ, ਜਿਸਦਾ ਇਸਲਾਮ ਅਤੇ ਸੁੰਨਤ ਦੇ ਲੋਕਾਂ ਉੱਤੇ ਅਹਿਸਾਨ ਜਾਣਿਆ ਜਾਂਦਾ ਹੈ, ਜਿਸ ਨੂੰ ਸਫਲਤਾ ਦਿੱਤੀ ਗਈ, ਪ੍ਰੇਰਿਤ ਅਤੇ ਦ੍ਰਿੜ ਬਣਾਇਆ ਗਿਆ, ਜਿਸ ਨੇ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਦੀਨ ਅਤੇ ਉਸਦੇ ਨਬੀ ﷺ ਦੀ ਸੁੰਨਤ ਲਈ ਕੰਮ ਕੀਤਾ। ਇਸਨੂੰ ਸਮਰਥਨ ਦਿੱਤਾ ਅਤੇ ਇਸਦਾ ਬਚਾਅ ਕੀਤਾ, ਜਿਸ ਵਰਗਾ ਕੋਈ ਹੋਰ ਇਮਾਮ ਉਸਦੇ ਸਮੇਂ ਜਾਂ ਬਾਅਦ ਵਿੱਚ ਨਹੀਂ ਆਇਆ।
ਨਾਲ ਹੀ, ਇਮਾਮ ਸ਼ਾਫੀ (ਰਹਿ) ਤੋਂ ਪਹਿਲਾਂ ਆਏ ਲੋਕਾਂ ਵਿੱਚੋਂ
ਸਈਦ ਇਬਨੇ ਜੁਬੈਰ (ਰਹਿ)
ਅਜ਼-ਜ਼ੁਹਰੀ (ਰਹਿ)
ਅਸ਼-ਸ਼ਾਬੀ (ਰਹਿ)
ਅਤ-ਤੈਮੀ (ਰਹਿ)

ਫਿਰ, ਉਹਨਾਂ ਤੋਂ ਬਾਅਦ, ਇਹਨਾਂ ਵਰਗੇ

ਅਲ-ਲੈਥ ਇਬਨੇ ਸਾਦ (ਰਹਿ)
ਅਲ-ਓਜ਼ਾਈ (ਰਹਿ)
(ਸੁਫਯਾਨ) ਅਸ-ਸੌਰੀ (ਰਹਿ)
ਸੁਫਯਾਨ ਇਬਨੇ ਉਯਾਨਹ ਅਲ-ਹਿਲਾਲੀ (ਰਹਿ)
ਹੱਮਾਦ ਇਬਨੇ ਸਲਮਾਹ (ਰਹਿ)
ਹੱਮਾਦ ਇਬਨੇ ਜ਼ੈਦ (ਰਹਿ)
ਯੂਨਸ ਇਬਨੇ ਉਬੈਦ (ਰਹਿ)
ਅਯੂਬ ਸਖਤਿਆਨੀ (ਰਹਿ)
ਇਬਨੇ ਔਨ (ਰਹਿ)
ਅਤੇ ਉਨ੍ਹਾਂ ਦੇ ਸਾਥੀ (ਰਹਿ)
ਫਿਰ, ਉਹਨਾਂ ਦੇ ਬਾਅਦ
ਯਜ਼ੀਦ ਇਬਨੇ ਹਾਰੂਨ ਵਾਸਤੀ (ਰਹਿ)

ਅਬਦੁਰ-ਰੱਜ਼ਾਕ ਬਿਨ ਹਮਾਮ ਸਨਆਨੀ (ਰਹਿ)
ਜਰੀਰ ਇਬਨੇ ਅਬਦਲ-ਹਮੀਦ (ਰਹਿ)

ਫਿਰ, ਉਹਨਾਂ ਦੇ ਬਾਅਦ

ਮੁਹੰਮਦ ਇਬਨੇ ਯਹਯਾ ਅਜ਼-ਜ਼ੁਹਲੀ (ਰਹਿ)
ਮੁਹੰਮਦ ਇਬਨੇ ਇਸਮਾਈਲ ਅਲ-ਬੁਖਾਰੀ (ਰਹਿ)
ਮੁਸਲਿਮ ਇਬਨੇ ਅਲ-ਹੱਜਾਜ ਅਲ-ਕੁਸ਼ੈਰੀ (ਰਹਿ)
ਅਬੂ ਦਾਊਦ ਅਸ-ਸਿਜਿਸਤਾਨੀ (ਰਹਿ)
ਅਬੂ ਜ਼ੁਰਾਹ ਅਰ-ਰਾਜ਼ੀ (ਰਹਿ)
ਅਬੂ ਹਾਤਿਮ ਅਰ-ਰਾਜ਼ੀ (ਰਹਿ) ਅਤੇ ਉਸਦਾ ਪੁੱਤਰ (ਅਬਦੁਰ ਰਹਿਮਾਨ (ਰਹਿ))
ਮੁਹੰਮਦ ਇਬਨੇ ਮੁਸਲਿਮ ਇਬਨੇ ਵੱਰਾਹ (ਰਹਿ)
ਮੁਹੰਮਦ ਇਬਨੇ ਅਸਲਮ ਅਤ-ਤੌਸੀ (ਰਹਿ)
ਉਸਮਾਨ ਇਬਨੇ ਸਈਦ ਅਦ-ਦਾਰਮੀ (ਰਹਿ)
ਮੁਹੰਮਦ ਇਬਨੇ ਇਸਹਾਕ ਇਬਨੇ ਖੁਜ਼ੈਮਾਹ (ਰਹਿ), ਜਿਸਨੂੰ ਕਿਹਾ ਜਾਂਦਾ ਹੈ: ਸਾਰੇ ਇਮਾਮਾਂ ਦਾ ਇਮਾਮ, ਅਤੇ ਕਸਮ ਹੈ ਕਿ ਇਹ ਆਪਣੇ ਸਮੇਂ ਅਤੇ ਜ਼ਮਾਨੇ ਵਿੱਚ ਸਾਰੇ ਇਮਾਮਾਂ ਦੇ ਇਮਾਮ ਸਨ
ਅਬੂ ਯਾਕੂਬ ਇਸਹਾਕ ਇਬਨੇ ਇਸਮਾਈਲ ਅਲ-ਬੁਸਤੀ (ਰਹਿ)
ਹਸਨ ਬਿਨ ਸੁਫਯਾਨ (ਰਹਿ)
ਅਤੇ ਮੇਰੇ ਦਾਦਾ (ਰਹਿ),
ਅਬੂ ਸਈਦ ਯਹਯਾ ਇਬਨੇ ਮਨਸੂਰ ਅਜ਼-ਜ਼ਾਹਿਦ ਅਲ-ਹਰਵੀ (ਰਹਿ)
ਅਬੂ ਹਾਤਿਮ ਅਦੀ ਇਬਨੇ ਹਮਦੂਯਾਹ ਅਸ-ਸਾਬੂਨੀ (ਰਹਿ) ਅਤੇ ਉਸ ਦੇ ਦੋ ਪੁੱਤਰ, ਸੁੰਨਤ ਦੀਆਂ ਦੋ ਤਲਵਾਰਾਂ: ਅਬੂ ਅਬਦੁੱਲਾਹ ਅਸ-ਸਾਬੂਨੀ (ਰਹਿ) ਅਤੇ ਅਬੂ ਅਬਦੁਰ-ਰਹਿਮਾਨ ਅਸ-ਸਾਬੂਨੀ (ਰਹਿ)। [ਰਹਿਮਾਹੁੱਲਾਹ ਅਜਮਾਈਨ]
ਅਤੇ ਇਹਨਾਂ ਤੋਂ ਇਲਾਵਾ ਹੋਰ ਵੀ ਸੁੰਨਤ ਦੇ ਇਮਾਮ, ਜਿਨ੍ਹਾਂ ਨੇ ਇਸ ਨੂੰ (ਸੁੰਨਤ ਨੂੰ) ਦ੍ਰਿੜਤਾ ਨਾਲ ਫੜੀ ਰੱਖਿਆ, ਇਸ ਦਾ ਸਮਰਥਨ ਕੀਤਾ, ਇਸ ਦੀ ਤਰਫ ਦਾਵਤ

ਦਿੱਤੀ (ਲੋਕਾਂ ਨੂੰ ਇਸ ਦੀ ਤਰਫ ਬੁਲਾਇਆ) ਅਤੇ ਲੋਕਾਂ ਨੂੰ ਇਸ ਵੱਲ ਸੇਧਿਤ ਕੀਤਾ (ਅਤੇ ਸੁੰਨਤ ਨਾਲ ਮੁਹੱਬਤ ਰੱਖਣ ਵਾਲੇ)।

ਜੋ ਮਾਮਲੇ (ਗੱਲਾਂ ਅਤੇ ਅਕੀਦੇ) ਮੈਂ ਇਸ ਪੁਸਤਕ ਵਿੱਚ ਦਰਜ ਕੀਤੇ ਹਨ, ਉਹਨਾਂ ਸਾਰਿਆ ਦਾ (ਜਿਹਨਾਂ ਦਾ ਨਾਮ ਉੱਪਰ ਗੁਜ਼ਰ ਚੁੱਕਿਆ ਹੈ) ਇਹੀ ਅਕੀਦਾ ਸੀ (ਉਹ ਸਭ ਇਸੇ ਅਕੀਦੇ ਦੇ ਹਾਂਮੀ ਸਨ)
ਅਤੇ ਇਹਨਾਂ (ਸਾਰਿਆਂ ਅਕੀਦਿਆਂ) ਵਿੱਚ, ਉਹਨਾਂ (ਉੱਲਮਾ) ਵਿੱਚੋਂ ਕਿਸੇ ਨੇ ਵੀ ਕੋਈ ਇੱਖਤਿਲਾਫ਼ (ਮਤਭੇਦ) ਨਹੀਂ ਕੀਤਾ, ਬਲਕਿ ਉਹਨਾਂ ਸਾਰਿਆਂ ਦੀ ਇਹਨਾਂ (ਸਾਰਿਆਂ ਅਕੀਦਿਆਂ) ਵਿੱਚ ਪੂਰੀ ਸਹਿਮਤੀ ਸੀ।
(ਕਿਸੇ ਤੋਂ ਵੀ ਮੁਖਾਲਫਤ ਸਾਬਿਤ ਨਹੀਂ)

## ਅਹਿਲੇ ਬਿਦਾਅਤ ਨੂੰ ਝਿੜਕਣਾ ਅਤੇ ਉਹਨਾਂ ਨਾਲ ਮੇਲ ਜੋਲ ਨਾ ਰੱਖਣਾ

ਇਸ ਸਭ ਦੇ ਨਾਲ-ਨਾਲ, ਉਹ ਇਸ ਗੱਲ 'ਤੇ ਵੀ ਸਹਿਮਤ ਹੋਏ ਕਿ ਅਹਿਲੇ ਬਿਦਾਅਤ ਦੇ ਲੋਕਾਂ ਨੂੰ ਅਧੀਨ ਕੀਤਾ ਜਾਵੇ, ਉਹਨਾਂ ਨਾਲ ਬੁਗ਼ਜ਼ (ਨਫ਼ਰਤ, ਦੁਸ਼ਮਣੀ) ਰੱਖੀ ਜਾਵੇ, ਉਹਨਾਂ ਨੂੰ ਜ਼ਲੀਲ ਅਤੇ ਰੁਸਵਾ ਕੀਤਾ ਜਾਵੇ, (ਬਦਨਾਮ, ਅਪਮਾਨਿਤ, ਅਤੇ ਬੇਇੱਜ਼ਤ ਕੀਤਾ ਜਾਵੇ), ਉਹਨਾਂ ਨੂੰ ਆਪਣੇ ਤੋਂ ਦੂਰ ਕੀਤਾ ਜਾਵੇ ਅਤੇ ਆਪਣੇ ਆਪ ਨੂੰ ਉਹਨਾਂ ਤੋਂ ਦੂਰ ਰੱਖਿਆ ਜਾਵੇ, ਉਹਨਾਂ ਨਾਲ ਮੇਲ ਜੋਲ ਨਾ ਰੱਖਿਆ ਜਾਵੇ, ਅਤੇ ਉਹਨਾਂ ਦੇ ਨੇੜੇ ਨਾ ਰਿਹਾ ਜਾਵੇ, ਸਗੋਂ ਉਨ੍ਹਾਂ ਤੋਂ ਦੂਰ ਰਹਿਣ ਅਤੇ ਬਾਈਕਾਟ ਕਰਕੇ ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਨੇੜਤਾ ਦੀ ਮੰਗ ਕੀਤੀ ਜਾਵੇ

ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਮਿਹਰ, ਫਜ਼ਲ ਅਤੇ ਅਹਿਸਾਨ ਨਾਲ, ਮੈਂ ਉਨ੍ਹਾਂ ਦੇ ਨਕਸ਼ੇ-ਕਦਮਾਂ 'ਤੇ ਚੱਲਦਾ ਹਾਂ, ਉਨ੍ਹਾਂ ਨੂੰ (ਆਪਣੇ ਰਸਤੇ' ਤੇ) ਰੋਸ਼ਨੀ ਸਮਝਦਾ ਹਾਂ। ਮੈਂ ਆਪਣੇ ਭਰਾਵਾਂ ਅਤੇ ਸਾਥੀਆਂ ਨੂੰ ਨਸੀਹਤ ਕਰਦਾਂ ਹਾਂ (ਸਲਾਹ ਦਿੰਦਾ ਹਾਂ) ਕਿ ਉਹ ਉਹਨਾਂ ਦੇ ਮਾਰਗ ਤੋਂ ਨਾ ਭਟਕਣ ਅਤੇ ਨਾ ਹੀ ਦੂਜਿਆਂ ਦੇ ਕਥਨਾਂ 'ਤੇ ਚੱਲਣ।
(ਉਹਨਾਂ ਦੀ ਇਲਮ ਦੀ ਰੌਸ਼ਨੀ ਤੋਂ ਬਿਨਾਂ ਆਪਣੀਆ ਆਵਾਜਾਂ ਨੂੰ ਬੁਲੰਦ ਨਾ ਕਰਨ)

ਅਤੇ ਮੈਂ ਅੱਗੇ ਇਹ ਵੀ ਸਲਾਹ ਦਿੰਦਾ ਹਾਂ ਕਿ ਉਹ ਇਨ੍ਹਾਂ ਮਨਘੜਤ ਕਾਢਾਂ (ਬਿਦਾਅਤਾਂ) ਵਿੱਚ ਨਾ ਰੁੱਝੇ ਰਹਿਣ, ਜੋ ਮੁਸਲਮਾਨਾਂ ਵਿੱਚ ਉਹਨਾਂ ਦੇ ਫੈਲਣ ਤੋਂ ਬਾਅਦ ਪ੍ਰਸਿੱਧ ਹੋ ਗਈਆਂ ਹਨ।
ਜੇਕਰ ਇਹਨਾਂ ਇਮਾਮਾਂ ਦੇ ਜ਼ਮਾਨੇ ਵਿੱਚ ਇਹਨਾਂ ਮੁਨਕਰ (ਬਿਦਾਅਤ ਵਾਲੀਆਂ ਗੱਲਾਂ) ਵਿੱਚੋਂ ਕੋਈ ਇੱਕ ਗੱਲ ਵੀ ਕਿਸੇ ਦੀ ਜ਼ੁਬਾਨ ਉੱਤੇ ਆਉਂਦੀ ਤਾਂ ਉਹ ਉਸਦਾ ਬਾਈਕਾਟ ਕਰ ਦਿੰਦੇ, ਉਸਨੂੰ ਇੱਕ ਬਿਦਾਅਤੀ ਅਤੇ ਝੂਠਾ ਕਰਾਰ ਦਿੰਦੇ ਅਤੇ ਉਸਦੇ ਨਾਲ ਹਰ ਤਰ੍ਹਾਂ ਦਾ ਭਿਆਨਕ ਅਤੇ ਨਾਪਸੰਦ ਸਲੂਕ ਕਰਦੇ।

ਮੇਰੇ ਭਰਾਵੋ, ਅਹਿਲੇ ਬਿਦਾਅਤ ਦੇ ਲੋਕਾਂ ਦੀ ਵੱਡੀ ਗਿਣਤੀ, ਉਹਨਾਂ ਦੀ ਭੀੜ ਨੂੰ ਦੇਖ ਕੇ ਧੋਖਾ ਨਾ ਖਾਇਓ ! ਬਲਕਿ ਅਹਿਲੇ ਬਾਤਿਲ ਦੀ ਵੱਡੀ ਗਿਣਤੀ ਅਤੇ ਹੱਕ, ਸੱਚ ਅਤੇ ਸਹੀ ਰਸਤੇ ਤੇ ਚੱਲਣ ਵਾਲਿਆਂ ਦੀ ਘੱਟ ਗਿਣਤੀ ਤਾਂ ਕਿਆਮਤ ਦੀਆਂ ਨਿਸ਼ਾਨੀਆਂ ਵਿੱਚੋਂ ਇੱਕ ਹੈ (ਇਹ ਸਿਰਫ ਇੱਕ ਸੰਕੇਤ ਹੈ ਕਿ ਕਿਆਮਤ ਕਿੰਨੀ ਨੇੜੇ ਹੈ
ਕਿਉਂਕਿ ਨਬੀ ﷺ ਨੇ ਫ਼ਰਮਾਇਆ (ਕਿ ਕਿਆਮਤ ਦੀਆਂ ਨਿਸ਼ਾਨੀਆਂ ਵਿੱਚੋਂ ਇੱਕ ਇਹ ਹੈ) ਕਿ ਇਲਮ ਘੱਟ ਹੋ ਜਾਵੇਗਾ, ਅਤੇ ਜਹਾਲਤ (ਅਗਿਆਨਤਾ) (ਆਮ ਅਤੇ) ਜਿਆਦਾ ਹੋ ਜਾਵੇਗੀ।
[ਸੱਚਮੁੱਚ, ਕਿਆਮਤ ਦੀਆਂ ਨਿਸ਼ਾਨੀਆਂ ਅਤੇ ਇਸ ਦੀ ਨਜ਼ਦੀਕੀ ਤੋਂ ਇਹ ਹੈ ਕਿ ਗਿਆਨ ਦੁਰਲਭ ਹੋ ਜਾਵੇਗਾ ਅਤੇ ਅਗਿਆਨਤਾ ਪ੍ਰਚਲਿਤ ਹੋ ਜਾਵੇਗੀ]
ਸਹੀ ਬੁਖਾਰੀ 80
ਸਹੀ ਮੁਸਲਿਮ 2671

ਇਲਮ (ਗਿਆਨ) ਸੁੰਨਤ ਹੈ, ਅਤੇ ਜਹਾਲਤ (ਅਗਿਆਨਤਾ) ਬਿਦਾਅਤ ਹੈ।
ਨਬੀ ﷺ ਨੇ ਫ਼ਰਮਾਇਆ, ਬੇਸ਼ੱਕ ਇਮਾਨ ਮਦੀਨੇ ਤਰਫ ਸੁੰਗੜ ਜਾਵੇਗਾ, ਜਿਵੇਂ ਸੱਪ ਆਪਣੀ ਬਿਲ ਵਿੱਚ ਸੁੰਗੜ ਜਾਂਦਾ ਹੈ।
ਸਹੀ ਬੁਖਾਰੀ 1876
ਸਹੀ ਮੁਸਲਿਮ 147

ਅਤੇ ਇੱਕ ਹੋਰ ਰਵਾਇਤ ਵਿੱਚ ਫ਼ਰਮਾਇਆ
ਕਿ ਕਿਆਮਤ ਕਾਇਮ ਨਹੀਂ ਹੋਵੇਗੀ ਇਸ ਹਾਲ ਵਿੱਚ ਕਿ ਜ਼ਮੀਨ ਤੇ ਇੱਕ
ਇਨਸਾਨ ਵੀ ਅੱਲ੍ਹਾ ਤਾਅਲਾ ਦਾ ਜ਼ਿਕਰ ਕਰਨ ਵਾਲਾ ਹੋਵੇਗਾ।
ਸਹੀ ਮੁਸਲਿਮ 148

ਅਤੇ ਜੋ ਕੋਈ ਵੀ ਇਨਸਾਨ ਅੱਜ ਦੇ (ਦੌਰ ਵਿੱਚ) ਅੱਲ੍ਹਾ ਦੇ ਨਬੀ ﷺ ਦੀ ਸੁੰਨਤ ਨੂੰ ਮਜ਼ਬੂਤੀ ਨਾਲ ਫੜੀ ਰੱਖਦਾ ਹੈ, ਇਸ ਨੂੰ ਲਾਗੂ ਕਰਦਾ ਹੈ, ਇਸਦੇ ਉੱਪਰ ਅਮਲ ਕਰਦਾ ਹੈ ਅਤੇ ਇਸਦੇ ਉੱਪਰ ਕਾਇਮ ਰਿਹਾ, ਅਤੇ ਇਸ ਦੀ ਤਰਫ ਦਾਵਤ ਦਿੰਦਾ ਹੈ, ਤਾਂ ਉਸਦਾ ਅਜਰ (ਸਵਾਬ, ਇਨਾਮ) ਬਹੁਤ ਜਿਆਦਾ ਹੋਵੇਗਾ, ਅਤੇ ਉਸ ਇਨਸਾਨ ਨਾਲੋਂ ਜਿਆਦਾ ਹੋਵੇਗਾ ਜੋ ਇਹਨਾਂ ਸੁੰਨਤਾਂ ਉੱਪਰ ਇਸਲਾਮ ਦੇ ਸ਼ੁਰੂ ਵਿੱਚ ਚਲਿਆ (ਇਸਲਾਮੀ ਦੇ ਸ਼ੁਰੂਆਤੀ ਯੁੱਗ ਤੋਂ, ਇਸ ਰਿਸਾਲੇ ਵਿੱਚ ਜ਼ਿਕਰ ਕੀਤੇ ਗਏ ਲੋਕਾਂ ਦੇ ਸਵਾਬ ਨਾਲੋਂ ਵੱਧ)
ਕਿਉਂਕਿ ਨਬੀ ﷺ ਨੇ ਫ਼ਰਮਾਇਆ ਕਿ ਉਸਦੇ ਲਈ ਪੰਜਾਹ ਇਨਸਾਨਾਂ ਦਾ ਅਜਰ (ਸਵਾਬ, ਇਨਾਮ) ਹੈ, ਤਾਂ ਪੁੱਛਿਆ ਗਿਆ, ਉਨ੍ਹਾਂ ਵਿੱਚੋਂ ਪੰਜਾਹ ਲੋਕਾਂ ਦਾ?
ਤਾਂ ਆਪ ਨੇ ਜਵਾਬ ਦਿੱਤਾ ਬਲਕਿ ਤੁਹਾਡੇ ਵਿੱਚੋਂ (ਪੰਜਾਹ ਦਾ)!
(ਹਸਨ) ਸੁਨਨ ਅਬੂ ਦਾਊਦ 4341
ਸੁਨਨ ਤਿਰਮੀਜ਼ੀ 3058
ਸੁਨਨ ਇਬਨੇ ਮਾਜਾ 4014

ਬੇਸ਼ੱਕ ਨਬੀ ﷺ ਨੇ ਇਹ ਵਿਸ਼ੇਸ਼ ਤੌਰ 'ਤੇ ਉਨ੍ਹਾਂ ਲੋਕਾਂ ਬਾਰੇ ਕਿਹਾ ਜੋ ਉਸਦੀ ਸੁੰਨਤ ਨੂੰ (ਉਸ ਸਮੇਂ) ਧਾਰਨ ਕਰਨਗੇ ਜਦੋਂ ਉੱਮਤ ਵੱਡੇ ਪੱਧਰ 'ਤੇ ਭ੍ਰਿਸ਼ਟ ਹੋ ਜਾਵੇਗੀ
(ਉਸ ਇਨਸਾਨ ਲਈ ਫ਼ਰਮਾਇਆ ਜੋ ਉੱਮਤ ਦੇ ਫ਼ਸਾਦ ਦੇ ਸਮੇਂ ਸੁੰਨਤ ਉੱਪਰ ਅਮਲ ਕਰਦਾ ਹੈ)

ਇਬਨੇ ਸ਼ਿਹਾਬ ਅਲ-ਜ਼ੁਹਰੀ ਰਹਿਮਾਹੁੱਲਾਹ ਨੇ ਫ਼ਰਮਾਇਆ: (ਦੂਜਿਆਂ ਨੂੰ) ਸੁੰਨਤ (ਦਾ ਇਲਮ) ਸਿਖਾਉਣਾ 200 ਸਾਲਾਂ ਦੀ ਇਬਾਦਤ ਨਾਲੋਂ ਵਧੇਰੇ ਅਫਜ਼ਲ ਹੈ
(ਸੁੰਨਤ ਨੂੰ ਹਾਸਿਲ ਕਰਨ ਵਾਲਾ 200 ਸਾਲ ਦੀ ਇਬਾਦਤ ਤੋਂ ਅਫਜ਼ਲ ਹੈ)

ਅਬੂ ਮੁਆਵਿਆ ਜ਼ਰੀਰ, ਹਾਰੂਨ ਅਰ-ਰਸ਼ੀਦ (ਰਹਿ) ਨੂੰ ਹਦੀਸ ਸੁਣਾ ਰਿਹਾ ਸੀ। ਤਾਂ (ਅਬੂ ਮੁਆਵਿਆ) ਨੇ ਉਸਨੂੰ, ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਕਰਦਾ ਇੱਕ ਹਦੀਸ ਸੁਣਾਈ ਜਿਸ ਵਿੱਚ ਹੈ ਕਿ ਆਦਮ (ਅਲੈਈ-ਹਿਸ-ਸਲਾਮ) ਅਤੇ ਮੂਸਾ (ਅਲੈਈ-ਹਿਸ-ਸਲਾਮ) ਦਾ ਝਗੜਾ ਹੋਇਆ
ਤਾਂ ਈਸਾ ਇਬਨੇ ਜਾਫ਼ਰ ਨੇ ਕਿਹਾ, ਆਦਮ (ਅਲੈਈ-ਹਿਸ-ਸਲਾਮ) ਅਤੇ ਮੂਸਾ (ਅਲੈਈ-ਹਿਸ-ਸਲਾਮ) ਦੇ ਵਿਚਕਾਰ ਤਾਂ ਇੰਨਾ ਸਮਾਂ ਸੀ, ਤਾਂ ਇਹ ਕਿਵੇਂ ਸੰਭਵ ਹੋ ਸਕਦਾ ਹੈ?

ਤਾਂ ਹਾਰੂਨ (ਰਹਿ) ਗੁੱਸੇ ਵਿੱਚ ਖੜਾ ਹੋ ਗਿਆ, ਅਤੇ ਉਸ ਵੱਲ ਨੂੰ ਵਧਦੇ ਹੋਏ ਕਿਹਾ , ਉਹ ਤੈਨੂੰ ਨਬੀ ﷺ ਤੋਂ (ਹਦੀਸ) ਬਿਆਨ ਕਰ ਰਿਹਾ ਹੈ ਅਤੇ ਤੂੰ ਉਸ ਦਾ ਖੰਡਨ ਕਰਦਾ ਹੋਇਆ ਕਹਿ ਰਿਹਾ ਹੈ, ਇਹ ਕਿਵੇਂ ਸੰਭਵ ਹੋ ਸਕਦਾ ਹੈ?
ਹਾਰੂਨ (ਰਹਿ) ਇਸ ਝਿੜਕ ਨੂੰ ਉਦੋਂ ਤੱਕ ਦੁਹਰਾਉਂਦਾ ਰਿਹਾ ਜਦੋਂ ਤੱਕ ਉਹ ਸ਼ਾਂਤ ਨਹੀਂ ਹੋ ਗਿਆ।

ਇਸ ਤਰ੍ਹਾਂ ਹਰ ਇੱਕ ਇਨਸਾਨ ਨੂੰ ਅੱਲ੍ਹਾ ਦੇ ਨਬੀ ﷺ ਦੀਆਂ ਹਦੀਸਾਂ ਦਾ ਸਨਮਾਨ ਕਰਨਾ ਚਾਹੀਦਾ ਹੈ ਅਤੇ ਉਹਨਾਂ ਨੂੰ ਪੂਰੇ ਵਿਸ਼ਵਾਸ, ਪਾਲਣਾ ਅਤੇ ਅਧੀਨਗੀ ਨਾਲ ਸਵੀਕਾਰ ਕਰਨਾ ਚਾਹੀਦਾ ਹੈ।
ਉਸ ਨੂੰ ਕਿਸੇ ਵੀ ਵਿਅਕਤੀ ਨੂੰ ਸਖਤੀ ਨਾਲ ਝਿੜਕਣਾ ਚਾਹੀਦਾ ਹੈ ਜੋ ਇਸ ਰਹਿਤ ਮਰਯਾਦਾ (ਆਚਾਰ ਸੰਹਿਤਾ) ਦਾ ਖੰਡਨ ਕਰਦਾ ਹੈ, ਜਿਵੇਂ ਕਿ ਹਾਰੂਨ ਅਰ-ਰਸ਼ੀਦ (ਰਹਿ) ਨੇ ਇਸ ਵਿਅਕਤੀ ਨਾਲ ਵਿਵਹਾਰ ਕੀਤਾ ਸੀ ਜਿਸਨੇ ਇੱਕ ਸਹੀ ਹਦੀਸ ਦਾ ਇਨਕਾਰ ਇਹ ਕਹਿੰਦੇ ਹੋਏ ਕੀਤਾ ਸੀ, ਕਿ ਇਹ ਕਿਵੇਂ ਸੰਭਵ ਹੈ, ਇਸ ਤਰ੍ਹਾਂ ਉਸਨੇ (ਹਦੀਸ) ਨੂੰ ਰੱਦ ਕਰ ਦਿੱਤਾ ਸੀ, ਇਸ ਨੂੰ ਅਸੰਭਵ ਸਮਝਿਆ, ਅਤੇ ਪੂਰੀ ਅਧੀਨਗੀ ਨਾਲ ਸਵੀਕਾਰ ਨਹੀਂ ਕੀਤਾ ਸੀ, ਜਿਸ ਤਰ੍ਹਾਂ ਨਬੀ ﷺ ਦੀਆਂ ਸਾਰੀਆਂ ਹਦੀਸਾਂ ਨੂੰ ਸਵੀਕਾਰ ਕਰਨਾ ਲਾਜ਼ਮੀ ਹੈ।

[ਅਤੇ ਉਨ੍ਹਾਂ ਲੋਕਾਂ ਦਾ ਸਖਤੀ ਨਾਲ ਰੱਦ ਕਰਨਾ ਚਾਹੀਦਾ ਹੈ ਜੋ ਹਦੀਸ ਦੇ ਬਚਾਅ ਵਿੱਚ, ਹਾਰੂਨ ਅਲ-ਰਸ਼ੀਦ (ਰਹਿ) ਦੇ ਤਰੀਕੇ ਨਾਲੋਂ ਵੱਖਰਾ ਰਸਤਾ ਅਪਣਾਉਂਦੇ ਹਨ, ਅਤੇ ਇਸ ਦੇ ਨਾਲ ਹੀ, ਉਸਦਾ ਵੀ ਖੂਬ ਰੱਦ ਕਰਨਾ ਚਾਹੀਦਾ ਹੈ ਜੋ (ਇਨਕਾਰ ਏ ਹਦੀਸ ਦਾ ਰਸਤਾ ਅਪਣਾਉਦਾ ਹੈ), ਹਦੀਸ ਨੂੰ ਰੱਦ ਕਰਦਾ ਹੈ ਅਤੇ ਹਦੀਸ ਤੋਂ ਦੂਰੀ ਦਾ ਰਸਤਾ ਅਪਣਾਉਦਾ ਹੈ, ਸਹੀ ਹਦੀਸ ਸੁਣਨ ਤੋਂ ਬਾਅਦ, ਉਹ ਕੈਫ (ਇਹ ਕਿਵੇਂ ਹੋ ਸਕਦਾ ਹੈ ਆਦਿ) ਸ਼ਬਦ ਨਾਲ ਇਸ 'ਤੇ ਇਤਰਾਜ਼ ਕਰਦਾ ਹੈ ਅਤੇ ਹਦੀਸ ਨੂੰ ਉਸ ਤਰ੍ਹਾਂ ਸਵੀਕਾਰ ਨਹੀਂ ਕਰਦਾ, ਜਿਸ ਤਰ੍ਹਾਂ ਨਬੀ ﷺ ਦੀਆਂ ਸਾਰੀਆਂ ਹਦੀਸਾਂ ਨੂੰ ਸਵੀਕਾਰ ਕਰਨਾ ਲਾਜ਼ਮੀ ਹੈ।]

[ਅਹਿਲੇ ਹਦੀਸ (ਅਹਿਲੇ ਸੁੰਨਤ ਕਿਸੇ ਵੀ ਇਨਸਾਨ ਦੇ ਕੌਲ ਨੂੰ ਸੁੰਨਤ ਏ ਰਸੂਲ ਉੱਪਰ ਮੁਕੱਦਮ ਨਹੀਂ ਕਰਦੇ)
ਅਤੇ ਉਹ ਸੁੰਨਤ ਤੋਂ ਅੱਗੇ ਕਿਸੇ ਦੀ ਗੱਲ ਨਹੀਂ ਰੱਖਦੇ। ਅਸਹਿਮਤੀ ਦੇ ਸਮੇਂ ਉਹ ਲੋਕਾਂ ਦੇ ਵਿਚਾਰਾਂ ਨੂੰ ਪਾਸੇ ਛੱਡ ਕੇ ਕੁਰਆਨ ਅਤੇ ਸੁੰਨਤ ਦੀ ਤਰਫ ਭੱਜਦੇ ਹਨ (ਇਸੇ ਦਾ ਹਵਾਲਾ ਦਿੰਦੇ ਹਨ)
ਜਦੋਂ ਉਨ੍ਹਾਂ ਨੂੰ ਕੋਈ ਸਹੀ ਸੁੰਨਤ ਮਿਲਦੀ ਹੈ, ਉਹ ਤੁਰੰਤ ਇਸ ਨੂੰ ਸਵੀਕਾਰ ਕਰਦੇ ਹਨ ਅਤੇ ਉਸ ਉੱਪਰ ਅਮਲ ਕਰਨਾ ਸ਼ੁਰੂ ਕਰਦੇ ਹਨ, ਇਹ ਕਹੇ ਬਿਨਾਂ ਅੱਗੇ ਵਧਦੇ ਹੋਏ ਕਿ ਹਾਲੇ ਅਸੀਂ ਦੇਖਾਂਗੇ ਕਿ ਇਮਾਮਾਂ ਵਿੱਚੋਂ ਕਿਸ ਨੇ ਇਸਨੂੰ ਲਿਆ ਹੈ ਅਤੇ ਕਿਸ ਨੇ ਇਸਨੂੰ ਸਵੀਕਾਰ ਕੀਤਾ ਹੈ !!
ਉਹ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਨਬੀ ﷺ ਤੋਂ ਇਲਾਵਾ, ਕਿਸੇ ਵਿਸ਼ੇਸ਼ ਵਿਅਕਤੀ ਦੀ ਤਰਫ ਆਪਣੀ ਨਿਸਬਤ ਨਹੀਂ ਕਰਦੇ।]

ਅੱਲ੍ਹਾ ਸੁਬਹਾਨਾ ਵ ਤਾਅਲਾ ਸਾਨੂੰ ਉਨ੍ਹਾਂ ਲੋਕਾਂ ਵਿੱਚੋਂ ਬਣਾਵੇ ਜੋ (ਹੱਕ ਅਤੇ ਸੱਚ ਦੇ) ਸ਼ਬਦਾਂ ਨੂੰ ਸੱਚਮੁੱਚ ਸੁਣਦੇ ਹਨ ਅਤੇ ਜੋ ਉਹ ਸੁਣਦੇ ਹਨ ਉਸ ਦੀ ਸਭ ਤੋਂ ਵਧੀਆ ਤਰੀਕੇ ਨਾਲ ਪੈਰਵੀ ਕਰਦੇ ਹਨ, ਜਦੋਂ ਤੱਕ ਉਹ ਇਸ ਸੰਸਾਰ ਵਿੱਚ ਰਹਿੰਦੇ ਹਨ, ਕੁਰਆਨ ਅਤੇ ਸੁੰਨਤ ਨੂੰ ਮਜ਼ਬੂਤੀ ਨਾਲ ਲਾਜ਼ਮੀ ਤੌਰ ਤੇ ਫੜੀ ਰੱਖਦੇ ਹਨ.

ਅੱਲ੍ਹਾ ਸੁਬਹਾਨਾ ਵ ਤਾਅਲਾ ਸਾਨੂੰ ਆਪਣੇ ਫ਼ਜ਼ਲ ਅਤੇ ਅਹਿਸਾਨ ਨਾਲ ਗੁਮਰਾਹਕੁੰਨਤਾ, ਬੇਬੁਨਿਆਦ ਵਿਚਾਰਾਂ (ਹਰ ਬਿਦਾਅਤ ਅਤੇ ਹਰ ਗਲਤ ਅਕੀਦੇ) ਅਤੇ ਬੁਰੇ ਅਖਲਾਕ ਤੋਂ ਬਚਾਈ ਰੱਖੇ
ਆਮੀਨ

ਇੱਥੇ ਰਿਸਾਲਾ ਖਤਮ ਹੁੰਦਾ ਹੈ, ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਲਈ ਹੀ ਸਾਰੀ ਹਮਦ (ਉਸਤਤ ਅਤੇ ਸ਼ੁਕਰਾਨਾਂ ਹੈ) ਅੱਲ੍ਹਾ ਸੁਬਹਾਨਾ ਵ ਤਾਅਲਾ ਸਾਡੇ ਰਸੂਲ ਮੁਹੰਮਦ ﷺ , ਅਤੇ ਉਹਨਾਂ ਦੇ ਪਰਿਵਾਰ ਅਤੇ ਸਹਾਬਾ ਦੇ ਦਰਜੇ ਨੂੰ ਉੱਚਾ ਕਰੇ, ਅਤੇ ਉਹ ਉਨ੍ਹਾਂ ਨੂੰ ਸਲਾਮਤੀ ਪ੍ਰਦਾਨ ਕਰੇ।